ਮੱਘਰ (ਨਾਨਕਸ਼ਾਹੀ ਸੰਮਤ ੫੫੨)
ਨਵੰਬਰ 2020

2/- ਰੁਪਏ
RNI No. 88/57, Vol. 64, Issue 11, November 2020

ਮਾਸਿਕ

# ਗੁਰਦੁਆਰਾ ਗਜ਼ਟ



**15 ਨਵੰਬਰ 2020 ਨੂੰ ਸਿੱਖ ਕੌਮ ਦੀ ਪ੍ਰਤੀਨਿਧ ਸੰਸਥਾ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦਾ 100 ਸਾਲਾ ਸਥਾਪਨਾ ਦਿਵਸ ਹੈ। ਇਸ ਕੌਮੀ ਸੰਸਥਾ ਦੀ ਸਥਾਪਨਾ 15 ਨਵੰਬਰ 1920 ਨੂੰ ਸਿੱਖ ਕੌਮ ਦੇ ਸਰਵਉੱਚ ਅਸਥਾਨ ਸ੍ਰੀ ਅਕਾਲ ਤਖ਼ਤ ਸਾਹਿਬ 'ਤੇ ਹੋਈ ਸੀ।**

ਬਜਟ ਵਿਸ਼ੇਸ਼ ਅੰਕ-2



ਸ੍ਰੀ ਗੁਰੂ ਰਾਮਦਾਸ ਜੀ ਦੇ ਪ੍ਰਕਾਸ਼ ਗੁਰਪੁਰਬ ਨੂੰ ਸਮਰਪਿਤ ਸ੍ਰੀ ਅਕਾਲ ਤਖ਼ਤ ਸਾਹਿਬ ਤੋਂ ਸਜਾਏ ਨਗਰ ਕੀਰਤਨ ਦੇ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਦੀਆਂ ਪਰਿਕਰਮਾ ਵਿਚੋਂ ਲੰਘਣ ਸਮੇਂ ਦਾ ਅਲੌਕਿਕ ਦ੍ਰਿਸ਼। (31 ਅਕਤੂਬਰ)



ਸ੍ਰੀ ਗੁਰੂ ਰਾਮਦਾਸ ਜੀ ਦੇ ਪ੍ਰਕਾਸ਼ ਗੁਰਪੁਰਬ ਨੂੰ ਸਮਰਪਿਤ ਸਜਾਏ ਗਏ ਨਗਰ ਕੀਰਤਨ ਸਮੇਂ ਹਾਜ਼ਰ ਸਿੱਖ ਸ਼ਖ਼ਸੀਅਤਾਂ, ਸ਼੍ਰੋਮਣੀ ਕਮੇਟੀ ਦੇ ਮੈਂਬਰ ਸਾਹਿਬਾਨ, ਅਧਿਕਾਰੀ ਤੇ ਸੰਗਤਾਂ। (31 ਅਕਤੂਬਰ)

 ੴ ਵਾਹਿਗੁਰੂ ਜੀ ਕੀ ਫ਼ਤਹ॥ 

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ ਦਾ

ਮਾਸਿਕ ਪੱਤਰ

# ਗੁਰਦੁਆਰਾ ਗਜ਼ਟ

ਸਥਾਪਤ ੧੯੨੯

| | | |
|---|---|---|
| ਮੱਘਰ | : | ਨਾਨਕਸ਼ਾਹੀ ਸੰਮਤ ੫੫੨ |
| ਅੰਕ 11 | : | ਜਿਲਦ 64 |
| ਨਵੰਬਰ | : | 2020 |

| | | |
|---|---|---|
| ਸੰਪਾਦਕ | : | ਮਨਜੀਤ ਸਿੰਘ |
| ਐਸੋਸੀਏਟ ਸੰਪਾਦਕ | : | ਹਰਭਜਨ ਸਿੰਘ ਵਕਤਾ |

| | | |
|---|---|---|
| ਡਿਜ਼ਾਈਨ | : | ਮਨਪ੍ਰੀਤ ਸਿੰਘ |
| ਤਸਵੀਰਾਂ | : | ਜਤਿੰਦਰ ਸਿੰਘ ਲਾਲੀ |

**ਸਹਾਇਤਾ**

| ਦੇਸ਼ | | ਵਿਦੇਸ਼ |
|---|---|---|
| ਸਾਲਾਨਾ 20/- | : | ਸਾਲਾਨਾ 500/- |
| ਲਾਈਫ 200/- | : | (ਹਵਾਈ ਡਾਕ) |

**Website : www.sgpc.net**
**E-mail : gurdwaragazette@gmail.com**
**info@sgpc.net**
**Phone : 0183-255 3956-60, Ext. 254**




## ਸੂਚਨਾ

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਸ੍ਰੀ ਅੰਮ੍ਰਿਤਸਰ ਦੇ ਮਾਸਿਕ ਪੱਤਰ ਗੁਰਦੁਆਰਾ ਗਜ਼ਟ ਦੀ ਸਥਾਪਤੀ ਦੇ ਸਮੇਂ ਤੋਂ ਚੱਲ ਰਹੇ ਜਿਲਦ ਨੰਬਰ ਦੀ ਲੜੀ ਅਨੁਸਾਰ ਸਾਲ ੨੦੨੦ ਵਿਚ ਜਿਲਦ ਨੰਬਰ ੯੨ ਛਪ ਰਿਹਾ ਸੀ। ਪਰੰਤੂ ਆਰ.ਐਨ.ਆਈ. ਵਿਭਾਗ ਭਾਰਤ ਸਰਕਾਰ ਪਾਸ ਪਰਚੇ ਦੀ ਰਜਿਸਟ੍ਰੇਸ਼ਨ ੧੯੫੭ ਵਿਚ ਹੋਈ ਸੀ, ਜਿਸ ਸਬੰਧੀ ਆਰ.ਐਨ.ਆਈ. ਵਿਭਾਗ ਵੱਲੋਂ ਪੁੱਜੇ ਪੱਤਰ ਦੀ ਰੌਸ਼ਨੀ ਵਿਚ ਅੰਤ੍ਰਿੰਗ ਕਮੇਟੀ ਦੇ ਮਤਾ ਨੰਬਰ ੫੨੪ ਮਿਤੀ ੫-੯-੨੦੨੦ ਰਾਹੀਂ ਸਤੰਬਰ ੨੦੨੦ ਦੇ ਅੰਕ ਤੋਂ ਜਿਲਦ ਨੰਬਰ ੯੨ ਦੀ ਜਗ੍ਹਾ ੬੪ ਕੀਤਾ ਗਿਆ।

---

ਕੇਂਦਰੀ ਲਾਇਬ੍ਰੇਰੀ ਕਮੇਟੀ ਅਤੇ ਸੰਚਾਲਕ ਲੋਕ ਸੰਪਰਕ ਵਿਭਾਗ ਚੰਡੀਗੜ੍ਹ ਦੀ ਚਿੱਠੀ ਨੰ: ਲ. ਸ. ਵ. (ਲਾਇਬ)-68/10258 ਮਿਤੀ 20-6-67 ਰਾਹੀਂ ਸਰਕਾਰੀ ਲਾਇਬ੍ਰੇਰੀਆਂ ਲਈ ਪ੍ਰਵਾਨ ਹੈ।

*ਪ੍ਰਤੀ ਕਾਪੀ 2/-ਰੁਪਏ*

# ਤਤਕਰਾ



---

## ਪਾਠਕ ਧਿਆਨ ਦੇਣ

ਸਮੂਹ ਸੰਗਤ ਨੂੰ ਸਤਿਕਾਰ ਸਹਿਤ ਬੇਨਤੀ ਹੈ ਕਿ 'ਗੁਰਦੁਆਰਾ ਗਜ਼ਟ' ਮੈਗਜ਼ੀਨ ਵਿਚ ਧਾਰਮਿਕ ਸਮੱਗਰੀ ਅਤੇ ਗਤੀਵਿਧੀਆਂ ਛਾਪੀਆਂ ਜਾਂਦੀਆਂ ਹਨ। ਇਸ ਲਈ ਹਰੇਕ ਪਾਠਕ ਲਈ ਇਸ ਮੈਗਜ਼ੀਨ ਨੂੰ ਪੂਰਨ ਸਤਿਕਾਰਤ ਰੂਪ ਵਿਚ ਸੰਭਾਲਣਾ ਜ਼ਰੂਰੀ ਹੈ। ਇਸ ਨੂੰ ਪੜ੍ਹ ਕੇ ਏਧਰ-ਓਧਰ ਸੁੱਟਣ ਦੀ ਬਜਾਇ ਕਿਸੇ ਹੋਰ ਧਾਰਮਿਕ ਰੁਚੀ ਵਾਲੇ ਪਾਠਕ ਨੂੰ ਦੇ ਦਿਓ ਜਾਂ ਆਪਣੇ ਨੇੜੇ ਦੀ ਕਿਸੇ ਲਾਇਬ੍ਰੇਰੀ ਵਿਚ ਜਮ੍ਹਾਂ ਕਰਵਾ ਦਿਓ ਜੀ। ਪਰੰਤੂ ਜਾਣੇ-ਅਣਜਾਣੇ ਇਸ ਧਾਰਮਿਕ ਰਸਾਲੇ ਨੂੰ ਰੱਦੀ ਵਿਚ ਦੇ ਕੇ ਬੇਅਦਬੀ ਨਾ ਕਰੋ ਜੀ। -ਸੰਪਾਦਕ

ੴ ਸਤਿਗੁਰ ਪ੍ਰਸਾਦਿ॥

# ਸੱਚਖੰਡ ਸ੍ਰੀ ਹਰਿਮੰਦਰ ਸਾਹਿਬ, ਸ੍ਰੀ ਦਰਬਾਰ ਸਾਹਿਬ ਸ੍ਰੀ ਅੰਮ੍ਰਿਤਸਰ ਸਾਹਿਬ ਦੀ ਪਵਿੱਤਰ ਮਰਯਾਦਾ

## ਮਹੀਨਾ ਮੱਘਰ

* ਕਿਵਾੜ ਖੁੱਲ੍ਹਣ ਦਾ ਸਮਾਂ ੩-੦੦ ਵਜੇ ਅੰਮ੍ਰਿਤ ਵੇਲੇ
* ਕੀਰਤਨ ਆਰੰਭ ੩-੦੦ ਵਜੇ ਅੰਮ੍ਰਿਤ ਵੇਲੇ
* ਆਸਾ ਦੀ ਵਾਰ ਦਾ ਕੀਰਤਨ ਆਰੰਭ ੪-੦੦ ਵਜੇ ਸਵੇਰੇ
* ਪਾਲਕੀ ਸਾਹਿਬ ਸ੍ਰੀ ਅਕਾਲ ਤਖ਼ਤ ਸਾਹਿਬ ਤੋਂ ਚੱਲਣ ਦਾ ਸਮਾਂ ੫-੦੦ ਵਜੇ ਸਵੇਰੇ
* ਪਹਿਲਾ ਹੁਕਮਨਾਮਾ ੫-੩੦ ਵਜੇ ਸਵੇਰੇ
* ਪਹਿਲੀ ਅਰਦਾਸ ੬-੦੦ ਵਜੇ ਸਵੇਰੇ
* ਆਸਾ ਦੀ ਵਾਰ ਦੀ ਸਮਾਪਤੀ ੭-੦੦ ਵਜੇ ਸਵੇਰੇ
* ਦੂਸਰੀ ਅਰਦਾਸ ਤੇ ਹੁਕਮਨਾਮਾ ੭-੧੫ ਵਜੇ ਤੱਕ ਸਵੇਰੇ
* ਸ਼ਾਮ ਨੂੰ ਸੋ ਦਰੁ, ਰਹਰਾਸਿ ਸਾਹਿਬ ਦਾ ਪਾਠ ਸੂਰਜ ਛਿਪਣ ਉਪਰੰਤ ਸ਼ੁਰੂ ਹੁੰਦਾ ਹੈ।
* ਹੁਕਮਨਾਮਾ ਰਾਤ ਨੂੰ ਸਮਾਪਤੀ ਸਮੇਂ ੯-੩੦ ਵਜੇ ਰਾਤ
* ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਤੋਂ ਪਾਲਕੀ ਸਾਹਿਬ ਚੱਲਣ ਦਾ ਸਮਾਂ ੯-੪੫ ਵਜੇ ਰਾਤ
* ਸ੍ਰੀ ਅਕਾਲ ਤਖ਼ਤ ਸਾਹਿਬ ਵਿਖੇ ਪਹੁੰਚਣ ਦਾ ਸਮਾਂ ੧੦-੦੦ ਵਜੇ ਰਾਤ
* ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਜੀ ਦੇ ਕਿਵਾੜ ਖੁੱਲ੍ਹਣ ਤੋਂ ਲੈ ਕੇ ਸਮਾਪਤੀ ਤਕ ਅਖੰਡ ਕੀਰਤਨ ਹੁੰਦਾ ਰਹਿੰਦਾ ਹੈ।
* ਰਾਤ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸਵਾਰੀ ਜਾਣ ਉਪਰੰਤ ਇਕ ਘੰਟਾ ਸੇਵਾ ਤੇ ਸਫਾਈ ਆਦਿ ਉਪਰੰਤ ਇਸ਼ਨਾਨ ਕਰਾਉਣ ਦੀ ਸੇਵਾ ਸ਼ਰਧਾਲੂ, ਸੇਵਾਦਾਰਾਂ ਦੇ ਸਹਿਯੋਗ ਨਾਲ ਕਰਦੇ ਹਨ।
* ਇਸ਼ਨਾਨ ਸਮੇਂ ਮਿਲ ਕੇ ਪ੍ਰੇਮੀ ਇਸ਼ਨਾਨ ਕਰਾਉਂਦੇ ਹਨ ਅਤੇ ਨਾਲ ਬੜੇ ਹੀ ਪ੍ਰੇਮ ਸਹਿਤ ਰਸ-ਭਿੰਨੀ ਸੁਰ ਵਿਚ ਗੁਰਬਾਣੀ ਦੇ ਸ਼ਬਦ ਗਾਇਨ ਕਰਦੇ ਹਨ। ਇਸ਼ਨਾਨ ਆਦਿ ਦੀ ਸੇਵਾ ਕਰਾਉਣ ਉਪਰੰਤ ਵਿਛਾਈਆਂ 'ਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਸਿੰਘਾਸਨ ਸਜਾ ਕੇ ਅਰਦਾਸ ਹੁੰਦੀ ਹੈ ਤੇ ਕੜਾਹ ਪ੍ਰਸ਼ਾਦਿ ਦੀ ਦੇਗ ਵਰਤਦੀ ਹੈ।
* ਫਿਰ ਤਿੰਨ-ਪਹਿਰੇ ਦੀ ਚੌਂਕੀ ਦਾ ਕੀਰਤਨ ਆਰੰਭ ਹੁੰਦਾ ਹੈ।
* ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਜੀ ਦੀ ਵਿਚਕਾਰਲੀ ਛੱਤ ਅਤੇ ਗੁੰਬਦ ਵਿਚ ਹਰ ਵਕਤ ਅਖੰਡ ਪਾਠ ਸਾਹਿਬ ਚੱਲਦੇ ਹਨ, ਜਿਨ੍ਹਾਂ ਦਾ ਵਾਰੀ ਨਾਲ ਰੋਜ਼ਾਨਾ ਇਕ ਅਖੰਡ ਪਾਠ ਸਾਹਿਬ ਦਾ ਭੋਗ ਪੈਂਦਾ ਹੈ।

*ਪਾਠਕ/ਲੇਖਕ 'ਗੁਰਦੁਆਰਾ ਗਜ਼ਟ' ਲਈ ਰਚਨਾਵਾਂ, ਸਹਾਇਤਾ ਅਤੇ ਸੁਝਾਅ ਹੇਠ ਲਿਖੇ ਪਤੇ 'ਤੇ ਭੇਜਣ ਦੀ ਕ੍ਰਿਪਾਲਤਾ ਕਰਨ :*

**ਸਕੱਤਰ,**

*ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ ਸਾਹਿਬ-੧੪੩੦੦੬*

*ਫੋਨ : ੦੦੯੧-੧੮੩-੨੫੫੩੯੫੭,੫੮,੫੯*

# ੧੬ ਨਵੰਬਰ ਤੋਂ ੧੫ ਦਸੰਬਰ ਤਕ ਦੇ ਇਤਿਹਾਸਕ ਦਿਹਾੜੇ

| | |
|---|---|
| ੧੬ ਨਵੰਬਰ | ਦਸਵੇਂ ਪਾਤਸ਼ਾਹ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਪਾਉਂਟਾ ਸਾਹਿਬ ਤੋਂ ਸ੍ਰੀ ਅਨੰਦਪੁਰ ਸਾਹਿਬ ਪੁੱਜੇ। (੧੬-੧੧-੧੬੮੮) |
| ੧੭ ਨਵੰਬਰ | (ੳ) ਬਾਬਾ ਬੁੱਢਾ ਜੀ ਸ੍ਰੀ ਅੰਮ੍ਰਿਤਸਰ ਜ਼ਿਲ੍ਹੇ ਦੇ ਕਸਬਾ ਰਮਦਾਸ ਵਿਖੇ ਅਕਾਲ ਚਲਾਣਾ ਕਰ ਗਏ। (੧੭-੧੧-੧੬੩੧) |
| | (ਅ) ਨੌਵੇਂ ਪਾਤਸ਼ਾਹ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੇ ਸੀਸ ਦਾ ਸ੍ਰੀ ਅਨੰਦਪੁਰ ਸਾਹਿਬ ਵਿਖੇ ਸਸਕਾਰ ਕੀਤਾ ਗਿਆ। (੧੭-੧੧-੧੬੭੫) |
| | (ੲ) ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀ ਪਹਿਲੀ ਚੋਣ ਮੁਕੰਮਲ ਹੋਈ। (੧੭-੧੧-੧੯੨੦) |
| ੧੮ ਨਵੰਬਰ | (ੳ) ਸਿੱਖਾਂ ਨੇ ਗੁਰੂ ਕੇ ਬਾਗ ਦਾ ਮੋਰਚਾ ਜਿੱਤ ਲਿਆ। (੧੮-੧੧-੧੯੨੨) |
| | (ਅ) ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ਦਮਦਮਾ ਸਾਹਿਬ ਤਲਵੰਡੀ ਸਾਬੋ (ਬਠਿੰਡਾ) ਨੂੰ ਸਿੱਖਾਂ ਦਾ ਪੰਜਵਾਂ ਤਖ਼ਤ ਐਲਾਨਿਆ। (੧੮-੧੧-੧੯੬੬) |
| ੧੯ ਨਵੰਬਰ | (ੳ) ਮਹਾਰਾਜਾ ਰਣਜੀਤ ਸਿੰਘ ਨੇ ਪੇਸ਼ਾਵਰ 'ਤੇ ਕਬਜ਼ਾ ਕੀਤਾ।(੧੯-੧੧-੧੮੧੮) |
| | (ਅ) ਗੁਰਦੁਆਰਾ ਪੰਜਾ ਸਾਹਿਬ (ਹਸਨ ਅਬਦਾਲ) ਨੂੰ ਜਥੇਦਾਰ ਕਰਤਾਰ ਸਿੰਘ ਝੱਬਰ ਦੀ ਅਗਵਾਈ ਵਿਚ ਸਿੱਖਾਂ ਨੇ ਆਜ਼ਾਦ ਕਰਵਾਇਆ। (੧੯-੧੧-੧੯੨੦) |
| ੨੨ ਨਵੰਬਰ | ਸਿੱਖਾਂ ਤੇ ਅੰਗਰੇਜ਼ਾਂ ਵਿਚ ਰਾਮ ਨਗਰ ਦੀ ਲੜਾਈ। (੨੨-੧੧-੧੮੪੮) |
| ੨੪ ਨਵੰਬਰ | (ੳ) ਸ੍ਰੀ ਗੁਰੂ ਅਰਜਨ ਦੇਵ ਜੀ ਨੇ ਕਸਬਾ ਕਰਤਾਰਪੁਰ (ਜਲੰਧਰ) ਦਾ ਨੀਂਹ ਪੱਥਰ ਰੱਖਿਆ। (੨੪-੧੧-੧੫੯੪) |
| | (ਅ) ਸਿੱਖਾਂ ਨੇ ਨਹਿਰੂ ਵੱਲੋਂ ਸਿੱਖਾਂ ਪ੍ਰਤੀ ਕੀਤੀਆਂ ਅਪਮਾਨਜਨਕ ਟਿੱਪਣੀਆਂ ਦੇ ਖ਼ਿਲਾਫ਼ ਦਿੱਲੀ ਵਿਚ ਇਕ ਵਿਸ਼ਾਲ ਰੋਸ ਮਾਰਚ ਕੀਤਾ। (੨੪-੧੧-੧੯੬੦) |
| ੨੫ ਨਵੰਬਰ | ਅਕਾਲੀ ਦਲ ਦੀ ਸਿਲਵਰ ਜੁਬਲੀ ਕਾਨਫਰੰਸ ਜ਼ਿਲ੍ਹਾ ਜਲੰਧਰ ਦੇ ਕਸਬਾ ਜੰਡਿਆਲਾ ਵਿਖੇ ਹੋਈ, ਜਿਸ ਵਿਚ ਪਾਕਿਸਤਾਨ ਬਣਾਏ ਜਾਣ ਦੀ ਮੁਖ਼ਾਲਫ਼ਤ ਕੀਤੀ। (੨੫-੧੧-੧੯੪੪) |
| ੨੬ ਨਵੰਬਰ | ਸਿੱਖ ਲੀਡਰਾਂ ਨੇ ਭਾਰਤ ਦੇ ਨਵੇਂ ਬਣੇ ਸੰਵਿਧਾਨ ਨੂੰ ਰੱਦ ਕਰਦਿਆਂ ਇਸ 'ਤੇ ਦਸਤਖਤ ਕਰਨ ਤੋਂ ਇਨਕਾਰ ਕਰ ਦਿੱਤਾ। (੨੬-੧੧-੧੯੪੯) |
| ੨੮ ਨਵੰਬਰ | ਭਾਰਤ ਸਰਕਾਰ ਨੇ ਬਿਆਨ ਦਿੱਤਾ ਕਿ ਸ੍ਰੀ ਦਰਬਾਰ ਸਾਹਿਬ ਦੇ ਘੱਲੂਘਾਰੇ ਦੇ ਵਿਰੁੱਧ ਰੋਸ ਪ੍ਰਗਟ ਕਰਨ ਵਾਲੇ ਫੌਜੀਆਂ ਵਿੱਚੋਂ ੨੨੩੯ ਸਿੱਖ ਫੌਜੀ ਸਿਪਾਹੀਆਂ ਦਾ ਕੋਰਟ ਮਾਰਸ਼ਲ ਕੀਤਾ। ੯੮ ਸਿੱਖ ਫੌਜੀਆਂ ਨੂੰ ਬਗ਼ਾਵਤ ਦੇ ਦੋਸ਼ ਬਦਲੇ ਨੌਕਰੀਆਂ ਤੋਂ ਵਿਹਲੇ ਕਰ ਦਿੱਤਾ ਗਿਆ। (੨੮-੧੧-੧੯੮੫) |
| ੩ ਦਸੰਬਰ | ਭਾਈ ਮਹਾਰਾਜ ਸਿੰਘ ਨੇ ਜਲੰਧਰ ਤੇ ਹੁਸ਼ਿਆਰਪੁਰ ਦੀਆਂ ਫੌਜੀ ਛਾਉਣੀਆਂ 'ਤੇ ਹਮਲਾ ਕਰਨ ਦੀ ਸਕੀਮ ਬਣਾਈ। (੩-੧੨-੧੮੪੯) |
| ੪ ਦਸੰਬਰ | ਸਿੱਖਾਂ ਨੇ ਪੰਡਤ ਨਹਿਰੂ ਦੀ ਰਾਜਪੁਰਾ ਰੈਲੀ ਵਿਚ ਪੰਜਾਬੀ ਸੂਬੇ ਦੇ ਨਾਅਰੇ ਲਗਾਏ, ਜਿਸ ਕਾਰਨ ੧੫ ਸਿੱਖ ਗ੍ਰਿਫਤਾਰ ਕਰ ਲਏ ਗਏ। (੪-੧੨-੧੯੬੦) |

੭ ਦਸੰਬਰ ਬਾਬਾ ਬੰਦਾ ਸਿੰਘ ਬਹਾਦਰ ਨੂੰ ਉਨ੍ਹਾਂ ਦੇ ੭੦੦ ਸਾਥੀਆਂ ਸਮੇਤ ਗ੍ਰਿਫਤਾਰ ਕਰ ਲਿਆ ਗਿਆ ਅਤੇ ਬੰਦੀ ਬਣਾ ਕੇ ਦਿੱਲੀ ਲਿਜਾਇਆ ਗਿਆ। (੭-੧੨-੧੭੧੫)

੮ ਦਸੰਬਰ ਸੈਂਟਰਲ ਸਿੱਖ ਲੀਗ ਲਾਹੌਰ ਵਿਖੇ ਸਥਾਪਤ ਕੀਤੀ ਗਈ। (੮-੧੨-੧੯੧੯)

੧੧ ਦਸੰਬਰ ਅਕਾਲੀ ਦਲ ਨੇ ਬਦਲੇ ਹੋਏ ਹਾਲਾਤਾਂ ਨੂੰ ਮੁਖ-ਰੱਖਦਿਆਂ 'ਦਲ' ਦੀਆਂ ਨੀਤੀਆਂ ਦਾ ਖਰੜਾ ਤਿਆਰ ਕਰਨ ਲਈ ਇਕ ਕਮੇਟੀ ਦਾ ਗਠਨ ਕੀਤਾ। ਇਸੇ ਕਮੇਟੀ ਨੇ ਇਤਿਹਾਸਕ ਮਤੇ 'ਅਨੰਦਪੁਰ ਸਾਹਿਬ ਦਾ ਮਤਾ' ਦਾ ਖਰੜਾ ਤਿਆਰ ਕੀਤਾ। (੧੧-੧੨-੧੯੭੨)

੧੨ ਦਸੰਬਰ (ੳ) ਸਿੱਖਾਂ ਤੋਂ ਬੁਰੀ ਤਰ੍ਹਾਂ ਹਾਰ ਜਾਣ 'ਤੇ ਅਹਿਮਦ ਸ਼ਾਹ ਅਬਦਾਲੀ ਆਪਣੇ ਵਤਨ ਵਾਪਸ ਚਲਾ ਗਿਆ। ਕਾਬਲੀ ਮੱਲ ਪੰਜਾਬ ਦਾ ਗਵਰਨਰ ਬਣਿਆ ਤੇ ਸਿੱਖ ਪੰਜਾਬ ਦੇ ਅਸਲੀ ਮਾਲਕ ਬਣ ਗਏ। (੧੨-੧੨-੧੭੬੨)

(ਅ) ਪੜ ਮਹੰਤਾਂ ਨੇ ਅੰਮ੍ਰਿਤਸਰ ਵਿਖੇ ਇਕ ਇਕੱਠ ਕਰਕੇ ਗੁਰਦੁਆਰਾ ਸੁਧਾਰ ਲਹਿਰ ਦਾ ਵਿਰੋਧ ਕਰਨ ਦਾ ਫੈਸਲਾ ਕੀਤਾ। (੧੨-੧੨-੧੯੨੦)


**ਧਰਮ ਪ੍ਰਚਾਰ ਕਮੇਟੀ ਅਤੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ ਦੀਆਂ ਪ੍ਰਕਾਸ਼ਨਾਵਾਂ ਹੇਠ ਲਿਖੇ ਸਥਾਨਾਂ ਤੋਂ ਪ੍ਰਾਪਤ ਕੀਤੀਆਂ ਜਾ ਸਕਦੀਆਂ ਹਨ।**

* ਮੁੱਖ ਪ੍ਰਵੇਸ਼ ਦੁਆਰ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ, ਚੌਂਕ ਘੰਟਾ-ਘਰ, ਸ੍ਰੀ ਅੰਮ੍ਰਿਤਸਰ।
* ਸ੍ਰੀ ਗੁਰੂ ਅਰਜਨ ਦੇਵ ਨਿਵਾਸ, ਸ੍ਰੀ ਅੰਮ੍ਰਿਤਸਰ।
* ਗੁਰਦੁਆਰਾ ਬਾਬਾ ਦੀਪ ਸਿੰਘ ਜੀ ਸ਼ਹੀਦ, ਸ੍ਰੀ ਅੰਮ੍ਰਿਤਸਰ।
* ਗੁਰਦੁਆਰਾ ਪਾ: ੯ਵੀਂ ਬਾਬਾ ਬਕਾਲਾ (ਅੰਮ੍ਰਿਤਸਰ)।
* ਗੁਰਦੁਆਰਾ ਪਾ: ੯ਵੀਂ ਛੇਹਰਟਾ ਸਾਹਿਬ (ਅੰਮ੍ਰਿਤਸਰ)।
* ਗੁਰਦੁਆਰਾ ਬੀੜ ਬਾਬਾ ਬੁੱਢਾ ਸਾਹਿਬ, ਠੱਠਾ (ਤਰਨ ਤਾਰਨ)।
* ਸ੍ਰੀ ਦਰਬਾਰ ਸਾਹਿਬ, ਤਰਨ ਤਾਰਨ।
* ਗੁਰਦੁਆਰਾ ਸ੍ਰੀ ਗੋਇੰਦਵਾਲ ਸਾਹਿਬ (ਤਰਨ ਤਾਰਨ)।
* ਗੁਰਦੁਆਰਾ ਕੰਧ ਸਾਹਿਬ, ਬਟਾਲਾ (ਗੁਰਦਾਸਪੁਰ)।
* ਗੁਰਦੁਆਰਾ ਗਰਨਾ ਸਾਹਿਬ, ਬੋਦਲ (ਹੁਸ਼ਿਆਰਪੁਰ)।
* ਗੁਰਦੁਆਰਾ ਸੰਗ ਢੇਸੀਆਂ (ਜਲੰਧਰ)।
* ਗੁਰਦੁਆਰਾ ਸ੍ਰੀ ਬੇਰ ਸਾਹਿਬ, ਸੁਲਤਾਨਪੁਰ ਲੋਧੀ (ਕਪੂਰਥਲਾ)।
* ਤਖ਼ਤ ਸ੍ਰੀ ਕੇਸਗੜ੍ਹ ਸਾਹਿਬ, ਸ੍ਰੀ ਅਨੰਦਪੁਰ ਸਾਹਿਬ।
* ਗੁਰਦੁਆਰਾ ਭੱਠਾ ਸਾਹਿਬ, ਰੋਪੜ।
* ਗੁਰਦੁਆਰਾ ਸ੍ਰੀ ਚਮਕੌਰ ਸਾਹਿਬ (ਰੋਪੜ)।
* ਗੁਰਦੁਆਰਾ ਮੰਜੀ ਸਾਹਿਬ, ਆਲਮਗੀਰ (ਲੁਧਿਆਣਾ)।
* ਗੁਰਦੁਆਰਾ ਸ੍ਰੀ ਦੇਗਸਰ, ਕਟਾਣਾ (ਲੁਧਿਆਣਾ)।
* ਗੁਰਦੁਆਰਾ ਮੰਜੀ ਸਾਹਿਬ, ਕੋਟਾਂ (ਲੁਧਿਆਣਾ)।
* ਗੁਰਦੁਆਰਾ ਸਾਹਿਬ ਪਾਤਸ਼ਾਹੀ ਦਸਵੀਂ, ਰਾਏਕੋਟ (ਲੁਧਿਆਣਾ)।
* ਗੁਰਦੁਆਰਾ ਸ੍ਰੀ ਫਤਹਿਗੜ੍ਹ ਸਾਹਿਬ।
* ਗੁਰਦੁਆਰਾ ਦੂਖ ਨਿਵਾਰਨ ਸਾਹਿਬ, ਪਟਿਆਲਾ।
* ਗੁਰਦੁਆਰਾ ਸ੍ਰੀ ਨਾਨਕਿਆਣਾ ਸਾਹਿਬ, ਸੰਗਰੂਰ।
* ਗੁਰਦੁਆਰਾ ਬਾਬਾ ਗਾਂਧਾ ਸਿੰਘ, ਬਰਨਾਲਾ।
* ਤਖ਼ਤ ਸ੍ਰੀ ਦਮਦਮਾ ਸਾਹਿਬ, ਤਲਵੰਡੀ ਸਾਬੋ (ਬਠਿੰਡਾ)।
* ਗੁਰਦੁਆਰਾ ਪਾ: ੧੦ਵੀਂ, ਹਾਜੀ ਰਤਨ, ਬਠਿੰਡਾ।
* ਸ੍ਰੀ ਦਰਬਾਰ ਸਾਹਿਬ, ਮੁਕਤਸਰ।
* ਗੁਰਦੁਆਰਾ ਸ੍ਰੀ ਨਾਢਾ ਸਾਹਿਬ, ਪੰਚਕੂਲਾ (ਹਰਿਆਣਾ)।

**ਗੁਰਬਾਣੀ ਵਿਚਾਰ:**

# ਮੰਘਿਰਿ ਮਾਹਿ ਸੋਹੰਦੀਆ...

ਮੰਘਿਰਿ ਮਾਹਿ ਸੋਹੰਦੀਆ ਹਰਿ ਪਿਰ ਸੰਗਿ ਬੈਠੜੀਆਹ॥
ਤਿਨ ਕੀ ਸੋਭਾ ਕਿਆ ਗਣੀ ਜਿ ਸਾਹਿਬਿ ਮੇਲੜੀਆਹ॥
ਤਨੁ ਮਨੁ ਮਉਲਿਆ ਰਾਮ ਸਿਉ ਸੰਗਿ ਸਾਧ ਸਹੇਲੜੀਆਹ॥
ਸਾਧ ਜਨਾ ਤੇ ਬਾਹਰੀ ਸੇ ਰਹਨਿ ਇਕੇਲੜੀਆਹ॥
ਤਿਨ ਦੁਖੁ ਨ ਕਬਹੂ ਉਤਰੈ ਸੇ ਜਮ ਕੈ ਵਸਿ ਪੜੀਆਹ॥
ਜਿਨੀ ਰਾਵਿਆ ਪ੍ਰਭੁ ਆਪਣਾ ਸੇ ਦਿਸਨਿ ਨਿਤ ਖੜੀਆਹ॥
ਰਤਨ ਜਵੇਹਰ ਲਾਲ ਹਰਿ ਕੰਠਿ ਤਿਨਾ ਜੜੀਆਹ॥
ਨਾਨਕ ਬਾਂਛੈ ਧੂੜਿ ਤਿਨ ਪ੍ਰਭ ਸਰਣੀ ਦਰਿ ਪੜੀਆਹ॥
ਮੰਘਿਰਿ ਪ੍ਰਭੁ ਆਰਾਧਣਾ ਬਹੁੜਿ ਨ ਜਨਮੜੀਆਹ ॥੧੦॥

(ਪੰਨਾ ੧੩੫)

ਮੱਘਰ (ਦੇ ਠੰਢੇ-ਮਿੱਠੇ) ਮਹੀਨੇ ਵਿਚ ਉਹ ਜੀਵ-ਇਸਤਰੀਆਂ ਸੋਹਣੀਆਂ ਲੱਗਦੀਆਂ ਹਨ, ਜੋ ਹਰੀ-ਪਤੀ ਦੇ ਨਾਲ ਬੈਠੀਆਂ ਹੁੰਦੀਆਂ ਹਨ। ਜਿਨ੍ਹਾਂ ਨੂੰ ਮਾਲਕ-ਪ੍ਰਭੂ ਨੇ ਆਪਣੇ ਨਾਲ ਮਿਲਾ ਲਿਆ, ਉਨ੍ਹਾਂ ਦੀ ਸ਼ੋਭਾ ਬਿਆਨ ਨਹੀਂ ਹੋ ਸਕਦੀ। ਸਤਸੰਗੀ ਸਹੇਲੀਆਂ ਦੀ ਸੰਗਤ ਵਿਚ ਪ੍ਰਭੂ ਦੇ ਨਾਲ (ਚਿੱਤ ਜੋੜ ਕੇ) ਉਨ੍ਹਾਂ ਦਾ ਤਨ, ਮਨ ਸਦਾ ਖਿੜਿਆ ਰਹਿੰਦਾ ਹੈ।

ਪਰ ਜਿਹੜੀਆਂ ਜੀਵ-ਇਸਤਰੀਆਂ ਸਤਸੰਗੀਆਂ (ਦੀ ਸੰਗਤ) ਤੋਂ ਵਾਂਝੀਆਂ ਰਹਿੰਦੀਆਂ ਹਨ, ਉਹ ਇਕੱਲੀਆਂ (ਛੁੱਟੜ) ਹੀ ਰਹਿੰਦੀਆਂ ਹਨ, ਜਿਵੇਂ ਸੜੇ ਹੋਏ ਤਿਲਾਂ ਦਾ ਬੂਟਾ ਪੈਲ਼ੀ ਵਿਚ ਨਿਖਸਮਾ ਰਹਿੰਦਾ ਹੈ। ਇਕੱਲੀ ਨਿਖਸਮੀ ਜ਼ਿੰਦ ਨੂੰ ਵੇਖ ਕੇ ਕਾਮਾਦਿਕ ਕਈ ਵੈਰੀ ਆ ਕੇ ਘੇਰ ਲੈਂਦੇ ਹਨ ਤੇ ਉਨ੍ਹਾਂ ਦਾ (ਵਿਕਾਰਾਂ ਤੋਂ ਉਪਜਿਆ) ਦੁੱਖ ਕਦੇ ਲਹਿੰਦਾ ਨਹੀਂ, ਉਹ ਜਮਾਂ ਦੇ ਵੱਸ ਪਈਆਂ ਰਹਿੰਦੀਆਂ ਹਨ।

ਜਿਨ੍ਹਾਂ ਜੀਵ-ਇਸਤਰੀਆਂ ਨੇ ਪਤੀ-ਪਰਮਾਤਮਾ ਦਾ ਸਾਥ ਮਾਣਿਆ ਹੈ, ਉਹ (ਵਿਕਾਰਾਂ ਦੇ ਹੱਲੇ ਵੱਲੋਂ) ਸਦਾ ਸੁਚੇਤ ਦਿੱਸਦੀਆਂ ਹਨ (ਵਿਕਾਰ ਉਨ੍ਹਾਂ ਉਤੇ ਚੋਟ ਨਹੀਂ ਕਰ ਸਕਦੇ, ਕਿਉਂਕਿ) ਪਰਮਾਤਮਾ ਦੇ ਗੁਣ ਉਨ੍ਹਾਂ ਦੇ ਹਿਰਦੇ ਵਿਚ ਪ੍ਰੋਤੇ ਰਹਿੰਦੇ ਹਨ, ਜਿਵੇਂ ਹੀਰੇ, ਜਵਾਹਰ ਤੇ ਲਾਲਾਂ ਦਾ ਹਾਰ ਗਲ ਵਿਚ ਪਾਇਆ ਹੁੰਦਾ ਹੈ।

ਗੁਰੂ ਜੀ ਉਨ੍ਹਾਂ ਸਤਸੰਗੀਆਂ ਦੇ ਚਰਨਾਂ ਦੀ ਧੂੜ ਮੰਗਦੇ ਹਨ, ਜੋ ਪ੍ਰਭੂ ਦੇ ਦਰ 'ਤੇ ਪਏ ਰਹਿੰਦੇ ਹਨ, ਜੋ ਪ੍ਰਭੂ ਦੀ ਸ਼ਰਨ ਵਿਚ ਰਹਿੰਦੇ ਹਨ। ਮੱਘਰ ਵਿਚ ਪਰਮਾਤਮਾ ਦਾ ਸਿਮਰਨ ਕੀਤਿਆਂ ਮੁੜ ਜਨਮ-ਮਰਨ ਦਾ ਗੇੜ ਨਹੀਂ ਵਾਪਰਦਾ॥੧੦॥



*ਸੰਪਾਦਕੀ...*

# ਸ਼੍ਰੋਮਣੀ ਕਮੇਟੀ ਦਾ ਇੱਕ ਸਦੀ ਦਾ ਸਫ਼ਰ

ਸਿੱਖਾਂ ਲਈ ਆਪਣੇ ਪਾਵਨ ਗੁਰਦੁਆਰਾ ਸਾਹਿਬਾਨ ਜਾਨ ਤੋਂ ਵੀ ਵੱਧ ਪਿਆਰੇ ਹਨ। ਇਥੋਂ ਸਿੱਖ ਸੰਗਤਾਂ ਅਧਿਆਤਮਕ, ਧਾਰਮਿਕ, ਸਮਾਜਿਕ ਭਾਵ ਹਰ ਤਰ੍ਹਾਂ ਦੀ ਅਗਵਾਈ ਲੈ ਕੇ ਜੀਵਨ ਸੇਧਾਂ ਨਿਰਧਾਰਤ ਕਰਦੀਆਂ ਹਨ। ਇਤਿਹਾਸਕ ਗੁਰਦੁਆਰਾ ਸਾਹਿਬਾਨ ਦੇ ਪੰਥਕ ਪ੍ਰਬੰਧ ਲਈ ਸਿੱਖ ਕੌਮ ਦੀ ਪ੍ਰਤੀਨਿਧ ਧਾਰਮਿਕ ਸੰਸਥਾ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ੧੫ ਨਵੰਬਰ ੧੯੨੦ ਨੂੰ ਹੋਂਦ ਵਿਚ ਆਈ ਸੀ। ਇਸ ਦੀ ਸਥਾਪਨਾ ਸ੍ਰੀ ਅਕਾਲ ਤਖ਼ਤ ਸਾਹਿਬ 'ਤੇ ਹੋਈ। ਵੱਡੀਆਂ ਕੁਰਬਾਨੀਆਂ ਇਸ ਸਿੱਖ ਸੰਸਥਾ ਦੀ ਸਥਾਪਨਾ ਪਿੱਛੇ ਸ਼ਕਤੀ ਸੋਮਾ ਹਨ। ੧੫ ਨਵੰਬਰ ੨੦੨੦ ਨੂੰ ਸ਼੍ਰੋਮਣੀ ਕਮੇਟੀ ਨੇ ਆਪਣਾ ਇੱਕ ਸਦੀ ਦਾ ਸਫ਼ਰ ਤੈਅ ਕਰ ਲਿਆ ਹੈ। ਇਸ ਦੌਰਾਨ ਪਹਿਲੇ ਪ੍ਰਧਾਨ ਸ. ਸੁੰਦਰ ਸਿੰਘ ਮਜੀਠੀਆ ਤੋਂ ਮੌਜੂਦਾ ਪ੍ਰਧਾਨ ਭਾਈ ਗੋਬਿੰਦ ਸਿੰਘ ਲੌਂਗੋਵਾਲ ਤੱਕ ਸਿੱਖ ਕੌਮ ਦੀਆਂ ਪ੍ਰਤੀਨਿਧ ਸ਼ਖ਼ਸੀਅਤਾਂ ਸ਼੍ਰੋਮਣੀ ਕਮੇਟੀ ਨੂੰ ਅਗਵਾਈ ਦੇਂਦੀਆਂ ਰਹੀਆਂ ਹਨ। ਸ਼੍ਰੋਮਣੀ ਕਮੇਟੀ ਦੇ ਸੌ ਸਾਲਾ ਸਫ਼ਰ ਦੀ ਗੱਲ ਕਰੀਏ ਤਾਂ ਇਸ ਦੌਰਾਨ ਜਿਥੇ ਸੰਸਥਾ ਨੇ ਕਈ ਉਤਰਾਅ-ਚੜ੍ਹਾਅ ਦੇਖੇ ਹਨ, ਉਥੇ ਹੀ ਇਸ ਦੀਆਂ ਕੌਮੀ ਪ੍ਰਾਪਤੀਆਂ ਦੀ ਸੂਚੀ ਵੀ ਬਹੁਤ ਵੱਡੀ ਹੈ। ਗੁਰੂ ਸਾਹਿਬਾਨ ਦੀ ਸਿੱਖਿਆ ਅਤੇ ਪ੍ਰੇਰਣਾ ਅਨੁਸਾਰ ਇਸ ਨੇ ਜਿਥੇ ਗੁਰੂ ਘਰਾਂ ਦਾ ਪ੍ਰਬੰਧ ਸੰਗਤੀ ਸੋਚ ਅਤੇ ਪੰਥਕ ਰਵਾਇਤਾਂ ਅਨੁਸਾਰ ਨਿਭਾਇਆ ਹੈ, ਉਥੇ ਹੀ ਧਰਮ ਪ੍ਰਚਾਰ, ਸਿੱਖਿਆ, ਸਿਹਤ ਸੇਵਾਵਾਂ ਦੇ ਨਾਲ-ਨਾਲ ਸਮਾਜਿਕ ਅਤੇ ਲੋਕ ਭਲਾਈ ਦੇ ਕਾਰਜ ਵੀ ਬਾਖ਼ੂਬੀ ਨਿਭਾਏ ਹਨ।

ਸ਼੍ਰੋਮਣੀ ਕਮੇਟੀ ਦੇ ਮੈਂਬਰਾਂ ਦੀ ਚੋਣ ਪ੍ਰਕਿਰਿਆ ਲੋਕਤੰਤਰੀ ਹੈ। ਮੈਂਬਰ ਬਣਨ ਲਈ ਗੁਰਮਤਿ ਦਾ ਧਾਰਨੀ ਅਤੇ ਅੰਮ੍ਰਿਤਧਾਰੀ ਹੋਣਾ ਜ਼ਰੂਰੀ ਹੈ। ਚੋਣ ਪ੍ਰਕਿਰਿਆ ਤਹਿਤ ੧੭੦ ਮੈਂਬਰ ਪੰਜਾਬ, ਹਰਿਆਣਾ, ਹਿਮਾਚਲ ਪ੍ਰਦੇਸ਼ ਅਤੇ ਚੰਡੀਗੜ੍ਹ ਵਿੱਚੋਂ ਵੋਟਾਂ ਰਾਹੀਂ ਚੁਣੇ ਜਾਂਦੇ ਹਨ। ਇਸ ਤੋਂ ਇਲਾਵਾ ਦੇਸ਼ ਭਰ ਵਿੱਚੋਂ ੧੫ ਮੈਂਬਰ ਨਾਮਜ਼ਦ ਕੀਤੇ ਜਾਂਦੇ ਹਨ। ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਦੇ ਮੁੱਖ ਗ੍ਰੰਥੀ ਅਤੇ ਪੰਜ ਤਖ਼ਤਾਂ ਦੇ ਜਥੇਦਾਰ ਸਾਹਿਬਾਨ ਬਿਨਾਂ ਚੋਣ ਤੋਂ ਕਮੇਟੀ ਦੇ ਮੈਂਬਰ ਹੁੰਦੇ ਹਨ। ਮੈਂਬਰਾਂ ਦੀ ਕੁੱਲ ਗਿਣਤੀ ੧੯੧ ਹੁੰਦੀ ਹੈ। ਕਮੇਟੀ ਦੇ ਅਹੁਦੇਦਾਰਾਂ ਦੀ ਚੋਣ ਹਰ ਸਾਲ ਨਵੰਬਰ ਮਹੀਨੇ ਵਿਚ ਕੀਤੀ ਜਾਂਦੀ ਹੈ, ਜਿਸ ਵਿਚ ਪ੍ਰਧਾਨ, ਸੀਨੀਅਰ ਮੀਤ ਪ੍ਰਧਾਨ, ਜੂਨੀਅਰ ਮੀਤ ਪ੍ਰਧਾਨ, ਜਨਰਲ ਸਕੱਤਰ ਸਮੇਤ ੧੫ ਮੈਂਬਰੀ ਅੰਤ੍ਰਿੰਗ ਕਮੇਟੀ ਚੁਣੀ ਜਾਂਦੀ ਹੈ। ਇਸ ਤਰ੍ਹਾਂ ਸ਼੍ਰੋਮਣੀ ਕਮੇਟੀ ਦਾ ਪ੍ਰਬੰਧ ਸੰਗਤ ਦੁਆਰਾ ਚੁਣੇ ਹੋਏ ਨੁਮਾਇੰਦੇ ਕਰਦੇ ਹਨ।

ਇੱਕ ਸਦੀ ਦੌਰਾਨ ਸ਼੍ਰੋਮਣੀ ਕਮੇਟੀ ਨੇ ੧੧੧ ਵਿਦਿਅਕ ਅਦਾਰੇ ਸਥਾਪਿਤ ਕੀਤੇ ਹਨ। ਸਕੂਲਾਂ ਕਾਲਜਾਂ ਅੰਦਰ ੬੦ ਹਜ਼ਾਰ ਤੋਂ ਵੱਧ ਵਿਦਿਆਰਥੀਆਂ ਨੂੰ ਸਿੱਖਿਆ ਦਿੱਤੀ ਜਾ ਰਹੀ ਹੈ। ਮੈਡੀਕਲ, ਇੰਜੀਨੀਅਰਿੰਗ ਤੇ ਨਰਸਿੰਗ ਕਾਲਜਾਂ ਦੇ ਵਿਦਿਆਰਥੀਆਂ ਦੀ ਗਿਣਤੀ ਵੱਖਰੀ ਹੈ। ੨ ਯੂਨੀਵਰਸਿਟੀਆਂ, ਜਿਸ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਸ਼ਵ ਯੂਨੀਵਰਸਿਟੀ ਸ੍ਰੀ ਫ਼ਤਹਿਗੜ੍ਹ ਸਾਹਿਬ ਵਿਖੇ ਚੌਥੀ ਸ਼ਤਾਬਦੀ ਮੌਕੇ ਸਥਾਪਿਤ ਕੀਤੀ ਸੀ ਅਤੇ ਮੈਡੀਕਲ ਖੇਤਰ ਵਿਚ ਸ੍ਰੀ ਗੁਰੂ ਰਾਮਦਾਸ ਮੈਡੀਕਲ ਯੂਨੀਵਰਸਿਟੀ ਵੱਲ੍ਹਾ ਸ੍ਰੀ ਅੰਮ੍ਰਿਤਸਰ ਵਿਖੇ ਵੀ ਚੱਲ ਰਹੀ ਹੈ। ਮੈਡੀਕਲ ਕਾਲਜਾਂ ਵਿਚ ਸ੍ਰੀ ਗੁਰੂ ਰਾਮਦਾਸ ਇੰਸਟੀਟਿਊਟ ਆਫ਼ ਮੈਡੀਕਲ ਸਾਇੰਸਜ਼ ਐਂਡ ਰੀਸਰਚ ਵੱਲ੍ਹਾ ਅੰਮ੍ਰਿਤਸਰ, ਸ੍ਰੀ ਗੁਰੂ ਰਾਮਦਾਸ ਡੈਂਟਲ ਇੰਸਟੀਟਿਊਟ ਅੰਮ੍ਰਿਤਸਰ ਅਤੇ ਮੀਰੀ ਪੀਰੀ ਮੈਡੀਕਲ ਕਾਲਜ ਸ਼ਾਹਬਾਦ ਮਾਰਕੰਡਾ ਹਰਿਆਣਾ ਵਿਖੇ ਚੱਲ ਰਿਹਾ ਹੈ।

ਇਸੇ ਤਰ੍ਹਾਂ ਇੰਜੀਨੀਅਰਿੰਗ, ਪੋਲੀਟੈਕਨਿਕ, ਨਰਸਿੰਗ ਤੇ ਬੀ.ਐੱਡ. ਕਾਲਜ ਵੀ ਵਿਦਿਆ ਦਾ ਚਾਨਣ ਵੰਡ ਰਹੇ ਹਨ। ਵਿੱਦਿਅਕ ਸੰਸਥਾਵਾਂ ਵਿਚ ੩੭ ਕਾਲਜ ਅਤੇ ੫੨ ਸਕੂਲ ਹਨ। ੧੫ ਅਦਾਰੇ ਨਨਕਾਣਾ ਸਾਹਿਬ ਟਰੱਸਟ ਲੁਧਿਆਣਾ, ੪ ਸ੍ਰੀ ਗੁਰੂ ਰਾਮਦਾਸ ਚੈਰੀਟੇਬਲ ਹਸਪਤਾਲ ਟਰੱਸਟ ਅੰਮ੍ਰਿਤਸਰ, ੨ ਬਾਬਾ ਬੰਦਾ ਸਿੰਘ ਬਹਾਦਰ ਐਜੂਕੇਸ਼ਨ ਟਰੱਸਟ ਸ੍ਰੀ ਫ਼ਤਹਿਗੜ੍ਹ ਸਾਹਿਬ ਦੇ ਪ੍ਰਬੰਧ ਅਧੀਨ ਚੱਲ ਰਹੇ ਹਨ। ਸ਼੍ਰੋਮਣੀ ਕਮੇਟੀ ਨੇ ਸਕੂਲਾਂ ਅਤੇ ਕਾਲਜਾਂ ਦੇ ਪ੍ਰਬੰਧ ਨੂੰ ਸੰਚਾਰੂ ਢੰਗ ਨਾਲ ਚਲਾਉਣ ਲਈ ਡਾਇਰੈਕਟੋਰੇਟ ਸਥਾਪਤ ਕੀਤਾ ਹੋਇਆ ਹੈ। ਮੁੰਬਈ ਵਿਖੇ ਗੁਰੂ ਨਾਨਕ ਖ਼ਾਲਸਾ ਕਾਲਜ ਮਟੁੰਗਾ ਵੀ ਸ਼੍ਰੋਮਣੀ ਕਮੇਟੀ ਦਾ ਮੋਹਰੀ ਕਾਲਜ ਹੈ। ਸ਼੍ਰੋਮਣੀ ਕਮੇਟੀ ਦੇ ਵਿੱਦਿਅਕ ਅਦਾਰਿਆਂ ਅੰਦਰ ਬਿਹਤਰ ਅਕੈਡਮਿਕ ਸਿੱਖਿਆ ਦੇ ਨਾਲ-ਨਾਲ ਵਿਦਿਆਰਥੀਆਂ ਨੂੰ ਗੁਰਮਤਿ ਦੇ ਧਾਰਨੀ ਬਣਾਉਣ ਲਈ ਧਾਰਮਿਕ ਅਧਿਆਪਕਾਂ ਦਾ ਵਿਸ਼ੇਸ਼ ਤੌਰ 'ਤੇ ਪ੍ਰਬੰਧ ਕੀਤਾ ਹੋਇਆ ਹੈ।

ਕੌਮੀ ਮਸਲਿਆਂ ਦੀ ਪੈਰਵਾਈ ਦੇ ਨਾਲ-ਨਾਲ ੧੯੮੪ ਸਿੱਖ ਕਤਲੇਆਮ ਦੇ ਪੀੜ੍ਹਤਾਂ, ਧਰਮੀ ਫ਼ੌਜੀਆਂ ਅਤੇ ਯੋਧਪੁਰ ਜ਼ੇਲ੍ਹ ਕੱਟਣ ਵਾਲੇ ਸਿੱਖਾਂ ਦੀ ਮਦਦ ਲਈ ਵੀ ਸ਼੍ਰੋਮਣੀ ਕਮੇਟੀ ਹਮੇਸ਼ਾ ਤੱਤਪਰ ਰਹਿੰਦੀ ਹੈ। ਕੈਂਸਰ ਪੀੜ੍ਹਤ ਰਾਹਤ ਫੰਡ ਰਾਹੀਂ ੩੧ ਕਰੋੜ ਰੁਪਏ ਤੋਂ ਵੱਧ ਸਹਾਇਤਾ ਅਤੇ ਕੁਦਰਤੀ ਆਫ਼ਤਾਂ ਸਮੇਂ ਪੀੜ੍ਹਤਾਂ ਨਾਲ ਖੜ੍ਹਨਾ ਸ਼੍ਰੋਮਣੀ ਕਮੇਟੀ ਵੱਲੋਂ ਕੀਤੇ ਗਏ ਕਾਰਜਾਂ ਦੀ ਇਕ ਅਹਿਮ ਕੜੀ ਹੈ। ਇਸ ਦੇ ਨਾਲ ਹੀ ਧਰਮ ਅਰਥ ਫੰਡ ਰਾਹੀਂ ਲੋੜਵੰਦਾਂ ਨੂੰ ਸਹਾਇਤਾ ਦੇਣੀ, ਗਰੀਬ ਬੱਚਿਆਂ ਦੀ ਪੜ੍ਹਾਈ ਲਈ ਬਾਂਹ ਫੜ੍ਹਨੀ, ਸਿਕਲੀਗਰ ਅਤੇ ਵਣਜਾਰੇ ਸਿੱਖਾਂ ਨੂੰ ਸਹਾਇਤਾ ਅਤੇ ਉਨ੍ਹਾਂ ਦੇ ਬੱਚਿਆਂ ਦੀ ਪੜ੍ਹਾਈ ਲਈ ਫੀਸਾਂ ਦਾ ਪ੍ਰਬੰਧ ਕਰਨਾ ਵੀ ਸੇਵਾ ਖੇਤਰ ਵਿਚ ਕੀਤੇ ਕਾਰਜਾਂ ਦਾ ਹਿੱਸਾ ਹੈ।

ਧਾਰਮਿਕ ਸਿੱਖਿਆ ਦੇ ਖੇਤਰ ਵਿਚ ਵੀ ਸ਼੍ਰੋਮਣੀ ਕਮੇਟੀ ਦਾ ਯੋਗਦਾਨ ਬਹੁਤ ਵੱਡਾ ਹੈ। ੧੮ ਧਾਰਮਿਕ ਅਦਾਰੇ ਸਥਾਪਿਤ ਕੀਤੇ ਗਏ, ਜਿਨ੍ਹਾਂ ਵਿਚ ਸਿੱਖ ਮਿਸ਼ਨਰੀ ਕਾਲਜ, ਗੁਰਮਤਿ ਦੇ ਇੰਸਟੀਟਿਊਟ, ਗ੍ਰੰਥੀ ਵਿਦਿਆਲੇ, ਢਾਡੀ ਤੇ ਕਵੀਸ਼ਰੀ ਕਾਲਜ ਆਦਿ ਸ਼ਾਮਲ ਹਨ। ਸਾਕਾ ਨਨਕਾਣਾ ਸਾਹਿਬ ਦੀ ਯਾਦ ਵਿਚ ਸ੍ਰੀ ਅੰਮ੍ਰਿਤਸਰ ਵਿਖੇ ਚੱਲ ਰਿਹਾ ਸ਼ਹੀਦ ਸਿੱਖ ਮਿਸ਼ਨਰੀ ਕਾਲਜ ਪੁਰਾਤਨ ਸਿੱਖ ਸੰਸਥਾਵਾਂ ਵਿੱਚੋਂ ਇੱਕ ਹੈ। ਇਸ ਅਦਾਰੇ ਵਿੱਚੋਂ ਹੁਣ ਤੱਕ ਕੌਮ ਦੇ ਪ੍ਰਚਾਰ-ਪ੍ਰਸਾਰ ਲਈ ਕਈ ਵੱਡੇ ਨਾਂ ਸਾਹਮਣੇ ਆਏ ਹਨ। ਧਾਰਮਿਕ ਪ੍ਰੀਖਿਆ ਅਤੇ ਪੱਤਰ ਵਿਹਾਰ ਕੋਰਸ ਰਾਹੀਂ ਵੀ ਧਾਰਮਿਕ ਸਿੱਖਿਆ ਦੇ ਖੇਤਰ ਵਿਚ ਵੱਡਾ ਯੋਗਦਾਨ ਪਾਇਆ ਗਿਆ ਹੈ। ਇਸ ਤਹਿਤ ਵਿਦਿਆਰਥੀਆਂ ਨੂੰ ਪ੍ਰੀਖਿਆਵਾਂ ਦੁਆਰਾ ਵਜੀਫ਼ੇ ਦਿੱਤੇ ਜਾਂਦੇ ਹਨ। ਸਿੱਖੀ ਦੇ ਪ੍ਰਚਾਰ-ਪ੍ਰਸਾਰ ਲਈ ਪੰਜਾਬ ਪ੍ਰਚਾਰ ਵਿੰਗ ਦੇ ਨਾਲ-ਨਾਲ ੧੨ ਸਿੱਖ ਮਿਸ਼ਨ ਕਾਰਜਸ਼ੀਲ ਹਨ।

ਅੱਜ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ੧੮ ਹਜ਼ਾਰ ਤੋਂ ਵੱਧ ਲੋਕਾਂ ਨੂੰ ਰੁਜ਼ਗਾਰ ਦੇ ਕੇ ਵੀ ਇਕ ਕੀਰਤੀਮਾਨ ਸਥਾਪਤ ਕੀਤਾ ਹੈ। ਮੌਜੂਦਾ ਸਮੇਂ ਜਦੋਂ ਸਿੱਖ ਨੌਜੁਆਨੀ ਵੱਡੀਆਂ ਡਿਗਰੀਆਂ ਲਈ ਰੁਜ਼ਗਾਰ ਦੀ ਖਾਤਰ ਭਟਕ ਰਹੀ ਹੈ ਅਤੇ ਸਰਕਾਰਾਂ ਇਸ ਖੇਤਰ ਵਿਚ ਫੇਲ੍ਹ ਸਾਬਤ ਹੋ ਰਹੀਆਂ ਹਨ, ਤਾਂ ਸ਼੍ਰੋਮਣੀ ਕਮੇਟੀ ਵੱਲੋਂ ਹਜ਼ਾਰਾਂ ਲੋਕਾਂ ਨੂੰ ਰੁਜ਼ਗਾਰ ਮੁਹੱਈਆ ਕਰਵਾਉਣਾ ਵੱਡੇ ਅਰਥ ਰੱਖਦਾ ਹੈ।

ਇਸ ਤਰ੍ਹਾਂ ਸਿੱਖ ਪੰਥ ਦੀ ਇਹ ਉੱਚ ਦੁਮਾਲੜੀ ਧਾਰਮਿਕ ਸੰਸਥਾ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਪੰਥਕ ਸ਼ਕਤੀ ਦਾ ਅਧਾਰ ਹੈ। ਗੁਰੂ ਘਰਾਂ ਦੇ ਪੰਥਕ ਪ੍ਰਬੰਧਨ ਤੋਂ ਲੈ ਕੇ ਸਮਾਜ ਦੇ ਹਰ ਖੇਤਰ ਵਿਚ ਇਸ ਦੀ ਭੂਮਿਕਾ ਮੋਹਰੀ ਹੈ। ਅੱਜ ਇਸ ਦੇ ਸੌ ਸਾਲਾ ਸਥਾਪਨਾ ਦਿਵਸ ਮੌਕੇ ਹਰੇਕ ਗੁਰਸਿੱਖ ਦਾ ਫ਼ਰਜ਼ ਬਣਦਾ ਹੈ ਕਿ ਇਸ ਮਾਣਮੱਤੀ ਸੰਸਥਾ ਦੀਆਂ ਪ੍ਰਾਪਤੀਆਂ ਨੂੰ ਜਿਥੇ ਆਪ ਸਮਝੇ, ਉਥੇ ਹੀ ਹੋਰਨਾਂ ਤੱਕ ਪਹੁੰਚਾ ਕੇ ਆਪਣਾ ਪੰਥਕ ਫ਼ਰਜ਼ ਨਿਭਾਵੇ। ਅਸੀਂ ਮਾਣ ਨਾਲ ਕਹਿ ਸਕਦੇ ਹਾਂ ਕਿ ਸਿੱਖਾਂ ਪਾਸ ਅਜਿਹੀ ਇੱਕ ਲੋਕਤੰਤਰੀ ਸੰਸਥਾ ਹੈ, ਜੋ ਵਿਸ਼ਵ ਦੇ ਧਾਰਮਿਕ ਇਤਿਹਾਸ ਅੰਦਰ ਹੋਰ ਕਿਧਰੇ ਨਜ਼ਰੀਂ ਨਹੀਂ ਪੈਂਦੀ। ■

# ਸ੍ਰੀ ਗੁਰੂ ਰਾਮਦਾਸ ਜੀ ਦੀ ਵੱਡੀ ਵਡਿਆਈ

*-ਭਾਈ ਗੋਬਿੰਦ ਸਿੰਘ ਲੌਂਗੋਵਾਲ**

ਸ੍ਰੀ ਅੰਮ੍ਰਿਤਸਰ ਸ਼ਹਿਰ ਦੇ ਬਾਨੀ, ਸਿੱਖ ਧਰਮ ਦੇ ਚੌਥੇ ਪਾਤਸ਼ਾਹ ਸ੍ਰੀ ਗੁਰੂ ਰਾਮਦਾਸ ਜੀ ਦਾ ਪਵਿੱਤਰ ਤੇ ਗੰਭੀਰ ਜੀਵਨ ਸੇਵਾ, ਪ੍ਰੇਮਾ-ਭਗਤੀ ਤੇ ਸਦਗੁਣਾਂ ਨਾਲ ਭਰਪੂਰ ਹੈ। ਆਪ ਜੀ ਨੇ ਲੋਕਾਈ ਨੂੰ ਆਤਮਿਕ, ਧਾਰਮਿਕ, ਸਮਾਜਿਕ ਤੌਰ 'ਤੇ ਰੋਸ਼ਨ ਕੀਤਾ ਭਾਵ ਜੀਵਨ ਦੇ ਹਰ ਪੱਖ ਨੂੰ ਸਾਰਥਿਕ ਬਣਾਉਣ ਲਈ ਜੁਗਤਿ ਸਮਝਾਈ। ਗੁਰੂ ਸਾਹਿਬ ਜੀ ਦੀ ਵਡਿਆਈ ਨੂੰ ਭਾਈ ਸੱਤਾ ਜੀ ਅਤੇ ਭਾਈ ਬਲਵੰਡ ਜੀ ਨੇ ਪਾਵਨ ਗੁਰਬਾਣੀ ਅੰਦਰ ਰਾਮਕਲੀ ਵਾਰ ਵਿੱਚ ਇਨ੍ਹਾਂ ਸ਼ਬਦਾਂ ਰਾਹੀਂ ਬਿਆਨ ਕੀਤਾ:-

*ਧੰਨੁ ਧੰਨੁ ਰਾਮਦਾਸ ਗੁਰੁ ਜਿਨਿ ਸਿਰਿਆ ਤਿਨੈ ਸਵਾਰਿਆ॥*
*ਪੂਰੀ ਹੋਈ ਕਰਾਮਾਤਿ ਆਪਿ ਸਿਰਜਣਹਾਰੈ ਧਾਰਿਆ॥*
*ਸਿਖੀ ਅਤੈ ਸੰਗਤੀ ਪਾਰਬ੍ਰਹਮੁ ਕਰਿ ਨਮਸਕਾਰਿਆ॥*
*ਅਟਲੁ ਅਥਾਹੁ ਅਤੋਲੁ ਤੂ ਤੇਰਾ ਅੰਤੁ ਨ ਪਾਰਾਵਾਰਿਆ॥* *(ਪੰਨਾ ੯੬੮)*

ਗੁਰੂ ਸਾਹਿਬ ਜੀ ਦਾ ਜੀਵਨ ਸਧਾਰਨ ਪਰਵਾਰ ਤੋਂ ਆਰੰਭ ਹੋਇਆ ਅਤੇ ਨਿਸ਼ਕਾਮ ਸੇਵਾ ਤੇ ਸੱਚੇ ਸਿਦਕ ਕਰਕੇ ਗੁਰਗੱਦੀ 'ਤੇ ਬਿਰਾਜਮਾਨ ਹੋਏ। ਆਪ ਜੀ ਨੇ ਸਿੱਖੀ ਦੇ ਬੂਟੇ ਨੂੰ ਪ੍ਰਫੁੱਲਿਤ ਕਰਨ ਲਈ ਅਨੇਕਾਂ ਕਾਰਜ ਕੀਤੇ। ਸ੍ਰੀ ਗੁਰੂ ਰਾਮਦਾਸ ਜੀ ਸੰਨ ੧੫੩੪ ਵਿਚ ਪਿਤਾ ਸ੍ਰੀ ਹਰਿਦਾਸ ਜੀ ਦੇ ਗ੍ਰਹਿ ਵਿਖੇ ਪ੍ਰਗਟ ਹੋਏ। ਸਮੇਂ ਦੀ ਪਰੰਪਰਾ ਅਨੁਸਾਰ ਵੱਡੇ ਪੁੱਤਰ ਨੂੰ, 'ਜੇਠਾ' ਕਿਹਾ ਜਾਂਦਾ ਸੀ ਜਿਸ ਕਰਕੇ ਪ੍ਰਾਰੰਭਕ ਰੂਪ ਵਿਚ ਆਪ ਜੀ 'ਭਾਈ ਜੇਠਾ ਜੀ' ਦੇ ਨਾਮ ਨਾਲ ਜਾਣੇ ਜਾਂਦੇ ਰਹੇ। ਛੋਟੀ ਉਮਰ ਵਿਚ ਹੀ ਆਪ ਜੀ ਦੇ ਮਾਤਾ-ਪਿਤਾ ਸਾਥ ਛੱਡ ਅਕਾਲ ਪੁਰਖ ਨੂੰ ਪਿਆਰੇ ਹੋ ਗਏ। ਪਰਿਵਾਰਕ ਨਿਰਬਾਹ ਲਈ ਆਪ ਨੂੰ ਘੁੰਗਣੀਆਂ ਵੇਚਣੀਆਂ ਪਈਆਂ। ਇਤਿਹਾਸ ਅਨੁਸਾਰ ਆਪ ਜੀ ਦੇ ਨਾਨੀ ਆਪ ਨੂੰ ਬਾਸਰਕੇ ਲੈ ਆਏ। ਸ੍ਰੀ ਗੁਰੂ ਅਮਰਦਾਸ ਜੀ ਦੇ ਦਰਸ਼ਨਾਂ ਦੀ ਤਾਂਘ ਸਦਕਾ ਆਪ ਬਾਸਰਕੇ ਗਿੱਲਾਂ ਤੋਂ ਸ੍ਰੀ ਗੋਇੰਦਵਾਲ ਸਾਹਿਬ ਆ ਗਏ। ਆਪ ਦੀ ਨਿਮਰਤਾ, ਸੇਵਾ-ਸਿਮਰਨ, ਕਿਰਤ ਅਤੇ ਨੇਕ-ਸੁਭਾਅ ਨੂੰ ਵੇਖ ਕੇ ਸ੍ਰੀ ਗੁਰੂ ਅਮਰਦਾਸ ਜੀ ਨੇ ਆਪਣੀ ਸਪੁੱਤਰੀ ਬੀਬੀ ਭਾਨੀ ਜੀ ਦਾ ਰਿਸ਼ਤਾ ਆਪ ਜੀ ਨਾਲ ਕਰ ਦਿੱਤਾ। ਗੁਰੂ-ਘਰ ਦਾ ਦਾਮਾਦ ਬਣ ਕੇ ਵੀ ਆਪ ਜੀ ਨੇ ਲੋਕ-ਲਾਜ ਦੀ ਪਰਵਾਹ ਨਾ ਕੀਤੀ ਅਤੇ ਦਿਨ-ਰਾਤ ਗੁਰੂ-ਘਰ ਦੀ ਸੇਵਾ ਵਿਚ ਤੱਤਪਰ ਰਹੇ। ਇਕ ਵਾਰ ਲਾਹੌਰ ਤੋਂ ਆਏ ਸ਼ਰੀਕੇ ਵਾਲਿਆਂ ਨੇ ਮਿਹਣਾ ਵੀ ਮਾਰਿਆ। ਸੰਖੇਪ ਵਿਚ ਵਾਕਿਆਤ ਇਸ ਤਰ੍ਹਾਂ ਹੈ ਕਿ ਆਪ ਸ੍ਰੀ ਗੁਰੂ ਅਮਰਦਾਸ ਜੀ ਦੀ ਰਹਿਨੁਮਾਈ ਹੇਠ ਬਾਉਲੀ ਦੀ ਕਾਰ ਵਿਚ ਤਨੋਂ-ਮਨੋਂ ਖੁਭੇ ਹੋਏ ਸਨ। ਲਾਹੌਰ ਤੋਂ ਕੁਝ ਸ਼ਰੀਕੇ ਵਾਲੇ ਸ੍ਰੀ ਗੋਇੰਦਵਾਲ ਸਾਹਿਬ ਆਏ। ਆਪ ਨੂੰ ਟੋਕਰੀ ਢੋਂਦੇ ਅਤੇ ਬਸਤਰ ਚਿੱਕੜ ਨਾਲ ਲਿਬੜੇ ਹੋਏ ਵੇਖ ਕੇ ਉਨ੍ਹਾਂ ਨੇ ਬੁਰਾ ਮਨਾਇਆ। ਜਦੋਂ ਗੱਲ ਸ੍ਰੀ ਗੁਰੂ ਅਮਰਦਾਸ ਜੀ ਪਾਸ ਪਹੁੰਚੀ ਤਾਂ ਪਾਤਸ਼ਾਹ ਬਖਸ਼ਿਸ਼ਾਂ ਦੇ ਘਰ ਵਿਚ ਆ ਗਏ। ਤੀਸਰੇ ਸਤਿਗੁਰੂ ਜੀ ਦੇ ਮੂੰਹੋਂ ਨਿਕਲਿਆ। ਇਹ ਚਿੱਕੜ ਨਹੀਂ ਵਡਿਆਈ ਦਾ ਕੇਸਰ ਤੇ ਗੁਲਾਲ ਹੈ। ਸਿਰ 'ਤੇ ਆਮ ਟੋਕਰੀ ਨਹੀਂ, ਸਗੋਂ ਪਾਤਸ਼ਾਹੀ ਛਤਰ ਝੂਲਣ ਦਾ ਨਿਸ਼ਾਨ ਹੈ।

---

**ਪ੍ਰਧਾਨ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ ਸਾਹਿਬ।*

ਇਸ ਤਰ੍ਹਾਂ ਆਪ ਜੀ ਦੀ ਨਿਮਰਤਾ ਅਤੇ ਸਦਗੁਣਾਂ ਨੂੰ ਦੇਖ ਕੇ ਸ੍ਰੀ ਗੁਰੂ ਅਮਰਦਾਸ ਜੀ ਨੇ ਗੁਰ-ਗੱਦੀ ਦੀ ਜ਼ਿੰਮੇਵਾਰੀ ਆਪ ਨੂੰ ਸੌਂਪੀ ਦਿੱਤੀ। ਗੁਰਗੱਦੀ 'ਤੇ ਸੁਭਾਇਮਾਨ ਹੋਣ ਤੋਂ ਬਾਅਦ ਸ੍ਰੀ ਗੁਰੂ ਰਾਮਦਾਸ ਜੀ ਨੇ ਸਿੱਖ ਧਰਮ ਦੀ ਬੁਲੰਦੀ ਅਤੇ ਚੜ੍ਹਦੀ ਕਲਾ ਲਈ ਅਨੇਕਾਂ ਕਾਰਜ ਕੀਤੇ, ਜਿਸ ਨਾਲ ਗੁਰੂ ਘਰ ਦੀ ਵਡਿਆਈ ਚੁਫੇਰੇ ਫੈਲੀ। ਸ੍ਰੀ ਅੰਮ੍ਰਿਤਸਰ ਦੀ ਸਥਾਪਨਾ ਆਪ ਜੀ ਦਾ ਇੱਕ ਅਹਿਮ ਕਾਰਜ ਹੈ। ਸ੍ਰੀ ਗੁਰੂ ਰਾਮਦਾਸ ਜੀ ਤੀਸਰੇ ਪਾਤਸ਼ਾਹ ਜੀ ਦੇ ਹੁਕਮ ਨਾਲ ਇਥੇ ਆਏ ਅਤੇ ਸਰੋਵਰ ਦੀ ਖੁਦਵਾਈ ਆਰੰਭ ਕਰਵਾਈ। ਇਹ ਸਰੋਵਰ ਸੰਤੋਖਸਰ ਦੇ ਨਾਂ ਨਾਲ ਪ੍ਰਸਿੱਧ ਹੋਇਆ। ਇਸੇ ਦੌਰਾਨ ਆਪ ਨੇ ਨਗਰ 'ਗੁਰੂ ਕਾ ਚੱਕ' ਵਸਾਇਆ, ਜੋ ਬਾਅਦ ਵਿਚ 'ਰਾਮਦਾਸਪੁਰ/ਚੱਕ ਰਾਮਦਾਸ' ਦੇ ਨਾਂ ਨਾਲ ਜਾਣਿਆ ਗਿਆ ਅਤੇ ਫਿਰ 'ਸ੍ਰੀ ਅੰਮ੍ਰਿਤਸਰ' ਵਜੋਂ ਮਸ਼ਹੂਰ ਹੋਇਆ। ਆਪ ਨੇ ਇਥੇ ਵੱਸਣ ਲਈ ਸੰਗਤਾਂ ਨੂੰ ਪ੍ਰੇਰਿਆ। ਇਸ ਨਗਰ ਨੂੰ ਆਬਾਦ ਕਰਨ ਲਈ ਆਪ ਨੇ ਵੱਖ-ਵੱਖ ਹੁਨਰਾਂ ਦੇ ਕਿਰਤੀਆਂ ਨੂੰ ਇਥੇ ਵਸਾਇਆ। ਇਤਿਹਾਸ ਅਨੁਸਾਰ ਇਹ ਵੱਖ-ਵੱਖ ਤਰ੍ਹਾਂ ਦੇ ੫੨ ਕਿੱਤਿਆਂ ਨਾਲ ਸਬੰਧਤ ਲੋਕ ਸਨ। ਸ੍ਰੀ ਗੁਰੂ ਰਾਮਦਾਸ ਜੀ ਵੱਲੋਂ ਵਸਾਇਆ ਇਹ ਨਗਰ ਮਨੁੱਖੀ ਬਰਾਬਰੀ ਅਤੇ ਭਰਾਤਰੀ ਭਾਵ ਦੀ ਇੱਕ ਮਿਸਾਲ ਬਣਿਆ। ਆਪ ਨੇ ਇਥੇ ਵੱਖ-ਵੱਖ ਸ਼੍ਰੇਣੀਆਂ ਦੇ ਲੋਕ ਵਸਾਏ ਸਨ। 'ਮਸੰਦ' ਪ੍ਰਣਾਲੀ ਦਾ ਆਰੰਭ ਵੀ ਆਪ ਦਾ ਇੱਕ ਅਹਿਮ ਫੈਸਲਾ ਸੀ। ਮਸੰਦਾਂ ਨੇ ਗੁਰੂ ਘਰ ਦੇ ਪ੍ਰਚਾਰ-ਪ੍ਰਸਾਰ ਲਈ ਅਹਿਮ ਭੂਮਿਕਾ ਨਿਭਾਈ। ਮਸੰਦ ਸਿੱਖੀ ਦੇ ਉਹ ਪ੍ਰਚਾਰਕ ਸਨ ਜੋ ਸੰਗਤਾਂ ਤੋਂ ਗੁਰੂ-ਘਰ ਲਈ ਭੇਟਾ ਇਕੱਠੀ ਕਰਦੇ ਅਤੇ ਸਿੱਖੀ ਦਾ ਪ੍ਰਚਾਰ ਕਰਦੇ ਸਨ। ਇਸੇ ਤਰ੍ਹਾਂ ਹੀ ਸ੍ਰੀ ਗੁਰੂ ਰਾਮਦਾਸ ਜੀ ਨੇ ਸਿੱਖੀ ਦੀਆਂ ਪਰੰਪਰਾਵਾਂ ਦੇ ਪਾਲਣ ਲਈ ਸੰਗਤਾਂ ਨੂੰ ਪ੍ਰੇਰਿਆ ਅਤੇ ਸਿੱਖੀ ਮਰਯਾਦਾ ਨੂੰ ਹੋਰ ਪੱਕਿਆਂ ਕੀਤਾ। ਸ੍ਰੀ ਗੁਰੂ ਨਾਨਕ ਦੇਵ ਜੀ ਵੱਲੋਂ ਆਰੰਭ ਕੀਤੀ ਗਈ ਲੰਗਰ ਦੀ ਮਰਯਾਦਾ ਨੂੰ ਅੱਗੇ ਤੋਰਨ ਵਿਚ ਵੀ ਆਪ ਦਾ ਵਡਮੁੱਲਾ ਯੋਗਦਾਨ ਹੈ।

ਆਪ ਜੀ ਨੇ ਧੁਰ ਕੀ ਬਾਣੀ ਦੀ ਅਮੁੱਲ ਤੇ ਵੱਡਾ ਭੰਡਾਰ ਮਨੁੱਖਤਾ ਦੀ ਝੋਲੀ ਪਾਇਆ। ਗੁਰੂ ਪਾਤਸ਼ਾਹ ਦੀ ਬਾਣੀ ਮਨੁੱਖ ਮਾਤਰ ਲਈ ਸੁੱਖਾਂ ਦਾ ਖ਼ਜ਼ਾਨਾ ਤੇ ਆਤਮਿਕ ਅਨੰਦ ਪ੍ਰਦਾਨ ਕਰਨ ਵਾਲੀ ਹੈ। ਇਸ ਵਿਚ ਮਨੁੱਖ ਮਾਤਰ ਦੀਆਂ ਸਾਰੀਆਂ ਸਮੱਸਿਆਵਾਂ ਦਾ ਹੱਲ ਮੌਜੂਦ ਹੈ। ਇਹ ਸਾਡੀ ਅਧਿਆਤਮਿਕ ਤੇ ਸਮਾਜਿਕ ਅਗਵਾਈ ਕਰਦੀ ਹੋਈ ਚੰਗੇ ਜੀਵਨ ਜਿਊਣ ਲਈ ਮਾਰਗ ਦਰਸ਼ਨ ਦਿੰਦੀ ਹੈ। ਆਪ ਜੀ ਦੀ ਸੁਖਦਾਈ ਗੁਰਬਾਣੀ ਦੀ ਵਡਿਆਈ ਕਰਦੇ ਹੋਏ ਗਿਆਨੀ ਗਿਆਨ ਸਿੰਘ ਪੰਥ ਪ੍ਰਕਾਸ਼ ਅੰਦਰ ਲਿਖਦੇ ਹਨ:

*ਗੁਰ ਉਚਰੈਂ ਬਾਨੀ ਅਮ੍ਰਿਤ ਸਾਂਨੀ ਬੇਦ ਅਧਕਾਨੀ ਸੁਖਦਾਨੀ।*
*ਜੋ ਸੁਨ ਨਰ ਨਾਰੀ ਕਟੈਂ ਬਿਕਾਰੀ ਲਹਿ ਫਲ ਚਾਰੀ ਮੁਦ ਖਾਨੀ। (ਪੰਥ ਪ੍ਰਕਾਸ਼)*

ਗੁਰੂ ਰਾਮਦਾਸ ਜੀ ਦੇ ਪਾਵਨ ਪ੍ਰਕਾਸ਼ ਪੁਰਬ ਮੌਕੇ ਮੇਰੀ ਸਮੂਹ ਸੰਗਤ ਨੂੰ ਅਪੀਲ ਹੈ ਕਿ ਆਉ ਆਪਾਂ ਸਾਰੇ ਗੁਰੂ ਸਾਹਿਬ ਦੇ ਮਹਾਨ ਜੀਵਨ ਨੂੰ ਯਾਦ ਕਰਦਿਆਂ ਆਪਣੇ ਅੰਦਰ ਨਿਮਰਤਾ, ਸੇਵਾ ਅਤੇ ਸਿਮਰਨ ਦੇ ਭਾਵ ਪੈਦਾ ਕਰਦੇ ਹੋਏ ਸਿੱਖ-ਪੰਥ ਦੇ ਸਿਧਾਂਤਾਂ ਨੂੰ ਵਿਵਹਾਰਕ ਜੀਵਨ ਦਾ ਹਿੱਸਾ ਬਣਾਈਏ। ਜੇਕਰ ਅਸੀਂ ਆਪ ਜੀ ਦੀ ਬਾਣੀ ਦੇ ਸੁਨੇਹੇ ਦਾ ਸਹੀ ਬੋਧ ਪ੍ਰਾਪਤ ਕਰ ਕੇ ਅਮਲ ਵਿਚ ਲਿਆਉਣ ਲਈ ਯਤਨਸ਼ੀਲ ਹੋਵਾਂਗੇ ਤਾਂ ਯਕੀਨਨ ਸਾਡੀ ਜੀਵਨ ਯਾਤਰਾ ਸਫ਼ਲ ਹੋ ਸਕਦੀ ਹੈ।

■

# ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦਾ ਇਤਿਹਾਸ, ਸਰੋਕਾਰ ਤੇ ਭੂਮਿਕਾ

*-ਸ. ਤਲਵਿੰਦਰ ਸਿੰਘ ਬੁੱਟਰ**

ਗੁਰਦੁਆਰਾ ਸਾਹਿਬਾਨ ਦੀ ਸੇਵਾ-ਸੰਭਾਲ ਦੇ ਸੰਗਤੀ ਪ੍ਰਬੰਧ ਦੇ ਮਨੋਰਥ ਨੂੰ ਲੈ ਕੇ ਵੀਹਵੀਂ ਸਦੀ ਦੇ ਦੂਜੇ ਦਹਾਕੇ ਵਿਚ ਬਣੀ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਅੱਜ ਵਿਸ਼ਵ-ਵਿਆਪੀ ਸਿੱਖ ਕੌਮ ਦੀ ਸਭ ਤੋਂ ਸ਼ਕਤੀਸ਼ਾਲੀ, ਲੋਕਰਾਜੀ ਅਤੇ ਪ੍ਰਤੀਨਿਧ ਜਥੇਬੰਦੀ ਦੇ ਰੂਪ 'ਚ ਸਥਾਪਤ ਹੋ ਚੁੱਕੀ ਹੈ। ਸ਼੍ਰੋਮਣੀ ਕਮੇਟੀ ਵਿਸ਼ਵ ਦੀ ਇਕੋ-ਇਕ ਅਜਿਹੀ ਧਾਰਮਿਕ ਸੰਸਥਾ ਹੈ, ਜੋ ਕਿਸੇ ਦੇਸ਼ ਵਿਚ ਕਿਸੇ ਧਰਮ ਦੇ ਅਸਥਾਨਾਂ ਦਾ ਪ੍ਰਬੰਧ ਚਲਾਉਣ ਲਈ ਉਸ ਧਰਮ ਦੇ ਪੈਰੋਕਾਰਾਂ ਵੱਲੋਂ ਵੋਟਾਂ ਨਾਲ ਚੁਣੀ ਜਾਂਦੀ ਹੈ। ਭਾਵੇਂ ਕਿ ਸ਼੍ਰੋਮਣੀ ਕਮੇਟੀ ਦੀ ਚੋਣ-ਪ੍ਰਣਾਲੀ 'ਤੇ ਸ਼ੁਰੂ ਤੋਂ ਕੁਝ ਦੋਸ਼ ਵੀ ਲੱਗਦੇ ਰਹੇ ਹਨ ਪਰ ਭਾਰਤ ਦੀ ਪਹਿਲੀ ਚੋਣ-ਪ੍ਰਣਾਲੀ ਵਾਲੀ ਸੰਸਥਾ ਹੋਣ ਦਾ ਮਾਣ ਵੀ ਇਸੇ ਨੂੰ ਹੀ ਹਾਸਲ ਹੈ। ਭਾਰਤ 'ਚ ਲੋਕਤੰਤਰੀ ਸਰਕਾਰ ਤਾਂ ੧੯੪੭ ਤੋਂ ਬਾਅਦ ਬਣੀ, ਪਰ ਸ਼੍ਰੋਮਣੀ ਕਮੇਟੀ ਨੂੰ ਬਰਤਾਨੀਆ ਹਕੂਮਤ ਨੇ ੧੯੨੫ ਵਿਚ ਹੀ ਸੰਵਿਧਾਨਿਕ ਮਾਨਤਾ ਦੇ ਕੇ ਵੋਟਾਂ ਨਾਲ ਚੁਣਨ ਦਾ ਅਧਿਕਾਰ ਦੇ ਦਿੱਤਾ ਸੀ। ਇਹ ਭਾਰਤ 'ਚ ਔਰਤਾਂ ਨੂੰ ਵੋਟ ਦਾ ਅਧਿਕਾਰ ਦੇਣ ਵਾਲੀ ਵੀ ਪਹਿਲੀ ਲੋਕਰਾਜੀ ਸੰਸਥਾ ਹੈ।

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀ ਹੋਂਦ ਦੇ ਪਿਛੋਕੜ 'ਚ ਇਹ ਰੌਸ਼ਨ ਤੱਥ ਹੈ ਕਿ ਸਿੱਖਾਂ ਨੇ ਕਦੇ ਵੀ ਆਪਣੇ ਪਵਿੱਤਰ ਗੁਰਧਾਮਾਂ 'ਤੇ ਸਰਕਾਰੀ ਪ੍ਰਬੰਧ ਅਤੇ ਦਖ਼ਲ ਨੂੰ ਬਰਦਾਸ਼ਤ ਨਹੀਂ ਕੀਤਾ। ਗੁਰਦੁਆਰਾ ਸੰਸਥਾ, ਸਿੱਖ ਧਰਮ ਅਤੇ ਇਸ ਨਾਲ ਜੁੜੇ ਸੰਕਲਪਾਂ ਅਤੇ ਸਰੋਕਾਰਾਂ ਦੀ ਕੇਂਦਰੀ ਸੰਸਥਾ ਹੋਣ ਕਰਕੇ ਸ਼ੁਰੂ ਤੋਂ ਹੀ ਸਿੱਖਾਂ ਨੂੰ ਕਮਜ਼ੋਰ ਕਰਨ ਲਈ ਹਕੂਮਤਾਂ ਗੁਰਦੁਆਰਾ ਸੰਸਥਾ ਵਿਚ ਦਖ਼ਲ ਦੇਣ ਦੀਆਂ ਕੋਸ਼ਿਸ਼ਾਂ ਕਰਦੀਆਂ ਰਹੀਆਂ ਹਨ। ਅੰਗਰੇਜ਼ਾਂ ਨੇ ਮੁਕੰਮਲ ਪੰਜਾਬ ਨੂੰ ਆਪਣੇ ਰਾਜ-ਭਾਗ ਵਿਚ ਮਿਲਾਉਣ ਤੋਂ ਬਾਅਦ ਆਪਣੇ ਪਿੱਠੂ ਭ੍ਰਿਸ਼ਟ ਮਹੰਤਾਂ ਨੂੰ ਗੁਰਦੁਆਰਿਆਂ 'ਤੇ ਕਾਬਜ਼ ਕਰ ਦਿੱਤਾ ਸੀ। ਇਨ੍ਹਾਂ ਮਹੰਤਾਂ ਨੇ ਜਿਥੇ ਗੁਰੂ ਘਰ ਦੇ ਚੜ੍ਹਾਵੇ ਦੀ ਮਾਇਆ ਨੂੰ ਆਪਣੀ ਐਸ਼ੋ-ਇਸ਼ਰਤ ਲਈ ਵਰਤਣਾ ਸ਼ੁਰੂ ਕੀਤਾ, ਉਥੇ ਗੁਰਦੁਆਰਿਆਂ ਅੰਦਰੋਂ ਸਿੱਖਾਂ ਨੂੰ ਮਿਲਦੀ ਚੇਤਨਾ ਨੂੰ ਰੋਕਣ ਲਈ ਗੁਰਧਾਮਾਂ ਅੰਦਰ ਸਿੱਖੀ ਵਿਰੋਧੀ ਮਨਮਤੀ ਅਤੇ ਕਰਮ-ਕਾਂਡੀ ਅਡੰਬਰ ਪ੍ਰਚੱਲਿਤ ਕਰ ਦਿੱਤੇ। ਸਿੱਖ ਧਰਮ ਦੀ ਮੂਲ ਭਾਵਨਾ ਦੇ ਵਿਰੁੱਧ ਗੁਰਦੁਆਰਿਆਂ 'ਚ ਛੂਤ-ਛਾਤ ਕੀਤਾ ਜਾਣ ਲੱਗਾ ਅਤੇ ਅਖੌਤੀ ਨੀਵੀਆਂ ਜਾਤਾਂ ਦੇ ਲੋਕਾਂ ਨਾਲ ਨੀਵਾਂ ਵਿਹਾਰ ਕੀਤਾ ਜਾਣ ਲੱਗਾ। ਗੁਰਦੁਆਰਿਆਂ ਅੰਦਰ ਮੂਰਤੀ ਪੂਜਾ ਦੀ ਪ੍ਰਥਾ ਚਲਾ ਦਿੱਤੀ।

ਸਿੱਖ ਗੁਰਦੁਆਰਿਆਂ ਨੂੰ ਪੰਥਕ ਪ੍ਰਬੰਧਾਂ ਹੇਠ ਲੈਣ ਲਈ ਵੀਹਵੀਂ ਸਦੀ ਦੇ ਦੂਜੇ ਦਹਾਕੇ 'ਚ 'ਗੁਰਦੁਆਰਾ ਸੁਧਾਰ ਲਹਿਰ' ਦੇ ਰੂਪ ਵਿਚ ਇਕ ਸਰਗਰਮ ਅੰਦੋਲਨ ਸ਼ੁਰੂ ਹੋਇਆ। ਇਸ ਅੰਦੋਲਨ ਦੀ ਸਫ਼ਲਤਾ ਦਾ ਮੁੱਢ ਗੁਰਦੁਆਰਾ ਰਕਾਬਗੰਜ ਸਾਹਿਬ ਦਿੱਲੀ ਅਤੇ ਗੁਰਦੁਆਰਾ ਬਾਬੇ ਦੀ ਬੇਰ ਤੋਂ ਮਹੰਤਾਂ ਦਾ ਕਬਜ਼ਾ ਛੁਡਾਉਣ ਤੋਂ ਬੱਝਿਆ। ਸਿੱਖਾਂ ਨੇ ੧੨ ਅਕਤੂਬਰ ੧੯੨੦ ਨੂੰ ਸ੍ਰੀ ਅਕਾਲ ਤਖ਼ਤ ਸਾਹਿਬ ਅਤੇ ਸ੍ਰੀ ਦਰਬਾਰ ਸਾਹਿਬ, ਅੰਮ੍ਰਿਤਸਰ ਦਾ ਮਹੰਤਾਂ ਕੋਲੋਂ ਕਬਜ਼ਾ ਛੁਡਾ ਲਿਆ। ਸ੍ਰੀ ਅਕਾਲ ਤਖ਼ਤ ਸਾਹਿਬ ਦੀ

*ਸ਼ਹੀਦ ਬਾਬਾ ਦੀਪ ਸਿੰਘ ਕਲੋਨੀ, ਸ੍ਰੀ ਦਸਮੇਸ਼ ਅਕੈਡਮੀ ਰੋਡ, ਸ੍ਰੀ ਅਨੰਦਪੁਰ ਸਾਹਿਬ।

ਸੇਵਾ-ਸੰਭਾਲ ਲਈ ਉਸ ਸਮੇਂ ਦੇ ਇਕ ਸਤਿਕਾਰਤ ਆਗੂ ਜਥੇਦਾਰ ਤੇਜਾ ਸਿੰਘ ਭੁੱਚਰ ਦੀ ਅਗਵਾਈ ਹੇਠ ੨੫ ਸਿੰਘਾਂ ਦੇ ਜਥੇ ਨੂੰ ਜ਼ਿੰਮੇਵਾਰੀ ਸੌਂਪੀ ਗਈ। ਦੂਜੇ ਪਾਸੇ ਅੰਗਰੇਜ਼ ਸਰਕਾਰ ਨੇ ਤੁਰੰਤ ਪ੍ਰਭਾਵ ਸਿੱਖਾਂ ਦੇ ਸਥਾਪਿਤ ਕੀਤੇ ਪ੍ਰਸ਼ਾਸਕੀ ਢਾਂਚੇ ਨੂੰ ਪ੍ਰਵਾਨ ਨਾ ਕੀਤਾ ਅਤੇ ਗੁਰਦੁਆਰਿਆਂ 'ਤੇ ਸਰਕਾਰੀ ਦਖ਼ਲ ਕਾਇਮ ਰੱਖਣ ਦੀ ਮਨਸ਼ਾ ਨਾਲ ਅਗਲੇ ਹੀ ਦਿਨ ੧੩ ਅਕਤੂਬਰ ੧੯੨੦ ਨੂੰ ਸ੍ਰੀ ਦਰਬਾਰ ਸਾਹਿਬ, ਅੰਮ੍ਰਿਤਸਰ ਦੇ ਪ੍ਰਬੰਧ ਚਲਾਉਣ ਲਈ ਡਿਪਟੀ ਕਮਿਸ਼ਨਰ ਅੰਮ੍ਰਿਤਸਰ ਰਾਹੀਂ ਐਡਹਾਕ ਕਮੇਟੀ ਦਾ ਗਠਨ ਕਰਵਾ ਦਿੱਤਾ। ਦੂਜੇ ਪਾਸੇ ਸਿੱਖ ਸੰਗਤਾਂ ਵਲੋਂ ਜੱਦੋ-ਜਹਿਦ ਨਾਲ ਮਹੰਤਾਂ ਕੋਲੋਂ ਛੁਡਾਏ/ ਛੁਡਾਏ ਜਾਣ ਵਾਲੇ ਗੁਰਦੁਆਰਿਆਂ ਦੇ ਸੁਚੱਜੇ ਅਤੇ ਇਕਰੂਪ ਪ੍ਰਬੰਧ ਲਈ, ਇਕ ਕੇਂਦਰੀ ਸੰਸਥਾ ਦੀ ਲੋੜ 'ਤੇ ਦੀਰਘ ਪੰਥਕ ਵਿਚਾਰ-ਵਟਾਂਦਰੇ ਲਈ ਅੰਮ੍ਰਿਤਸਰ ਦੇ ਵਾਸੀ ਡਾ. ਗੁਰਬਖ਼ਸ਼ ਸਿੰਘ ਸੇਵਕ ਨੇ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਨਾਂਅ ਹੇਠ ਸਮੂਹ ਖ਼ਾਲਸਾ ਪੰਥ ਨੂੰ ੧੫ ਨਵੰਬਰ ੧੯੨੦ ਨੂੰ ਸ੍ਰੀ ਅਕਾਲ ਤਖ਼ਤ ਸਾਹਿਬ 'ਤੇ ਇਕੱਤਰਤਾ ਦਾ ਸੱਦਾ ਦੇ ਦਿੱਤਾ। ਸਿੱਖਾਂ ਦੀ ਇਸ ਜਾਗਰੂਕ ਲਾਮਬੰਦੀ ਨੂੰ ਲੈ ਕੇ ਅੰਗਰੇਜ਼ ਸਰਕਾਰ ਭੈਅ-ਭੀਤ ਹੋ ਗਈ ਅਤੇ ਉਸ ਨੇ ਸਿੱਖਾਂ ਨੂੰ ਜਥੇਬੰਦ ਹੋਣ ਤੋਂ ਰੋਕਣ, ਸਿੱਖਾਂ ਵਿਚ ਫੁੱਟ ਪਾਉਣ ਅਤੇ ਆਪਣੇ ਵਫ਼ਾਦਾਰਾਂ ਰਾਹੀਂ ਗੁਰਦੁਆਰਿਆਂ ਦੇ ਪ੍ਰਬੰਧਾਂ ਨੂੰ ਕਾਬੂ ਹੇਠ ਰੱਖਣ ਦੇ ਮਕਸਦ ਨਾਲ ਪਟਿਆਲਾ ਦੇ ਮਹਾਰਾਜਾ ਭੁਪਿੰਦਰ ਸਿੰਘ ਦੀ ਸਲਾਹ ਨਾਲ ਆਪਣੀ ਇਕ ੩੬ ਮੈਂਬਰੀ ਅਸਥਾਈ ਸਲਾਹਕਾਰ ਕਮੇਟੀ ਦੀ ਸਥਾਪਨਾ ਦਾ ਐਲਾਨ ਕਰ ਦਿੱਤਾ।

ਸ੍ਰੀ ਅਕਾਲ ਤਖ਼ਤ ਸਾਹਿਬ ਦੇ ਸਨਮੁਖ ੧੫ ਨਵੰਬਰ ੧੯੨੦ ਨੂੰ ੧੦ ਹਜ਼ਾਰ ਤੋਂ ਵੱਧ ਸਿੱਖ ਇਕੱਤਰ ਹੋਏ। ਸਿੱਖ ਸੰਗਤਾਂ ਵਲੋਂ ਗੁਰਦੁਆਰਾ ਪ੍ਰਬੰਧਾਂ ਲਈ ਸਰਕਾਰ ਦੀ ਬਣਾਈ ੩੬ ਮੈਂਬਰੀ ਸਲਾਹਕਾਰ ਕਮੇਟੀ ਨੂੰ ਰੱਦ ਕਰਦਿਆਂ ਗੁਰਦੁਆਰਿਆਂ ਦੀ ਸੇਵਾ-ਸੰਭਾਲ ਲਈ ੧੫੦ ਮੈਂਬਰਾਂ ਦੀ ਪ੍ਰਤੀਨਿੱਧ ਕਮੇਟੀ ਚੁਣੀ ਗਈ, ਜਿਸ ਦਾ ਨਾਂਅ 'ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ' ਰੱਖਿਆ ਗਿਆ। ਸਿੱਖ ਕੌਮ ਦੇ ਇਤਫ਼ਾਕ ਨੂੰ ਬਣਾਈ ਰੱਖਣ ਅਤੇ ਅੰਗਰੇਜ਼ਾਂ ਦੀ ਫੁੱਟ ਪਾਊ ਚਾਲ ਨੂੰ ਨਾਕਾਮ ਕਰਨ ਲਈ, ਸਰਕਾਰ ਦੀ ਬਣਾਈ ਗਈ ੩੬ ਮੈਂਬਰੀ ਸਲਾਹਕਾਰ ਕਮੇਟੀ ਦੇ ਮੈਂਬਰਾਂ ਨੂੰ ਵੀ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵਿਚ ਸ਼ਾਮਲ ਕਰ ਲਿਆ ਗਿਆ। ਕੁਝ ਮੈਂਬਰ 'ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ' ਅਤੇ ਸਰਕਾਰ ਦੀ ੩੬ ਮੈਂਬਰੀ ਕਮੇਟੀ ਵਿਚ ਸਾਂਝੇ ਸਨ। ਇਸ ਤਰ੍ਹਾਂ ਇਸ ਕਮੇਟੀ ਦੇ ਕੁੱਲ ੧੭੫ ਮੈਂਬਰ ਨਿਰਧਾਰਿਤ ਕੀਤੇ ਗਏ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਕੁਝ ਮੂਲ ਉਦੇਸ਼ ਮਿੱਥ ਲਏ ਗਏ, ਜਿਨ੍ਹਾਂ ਵਿਚ ਗੁਰਦੁਆਰਿਆਂ ਦੇ ਪ੍ਰਬੰਧ ਨੂੰ ਪੰਥਕ ਰਹੁ-ਰੀਤਾਂ ਅਨੁਸਾਰ ਸਿੱਖ ਧਰਮ ਦੇ ਪ੍ਰਚਾਰ ਪ੍ਰਸਾਰ ਲਈ ਸਿੱਖ ਸੰਗਤਾਂ ਦੇ ਸਹਿਯੋਗ ਨਾਲ ਸੁਚਾਰੂ ਢੰਗ ਨਾਲ ਚਲਾਉਣਾ ਅਤੇ ਗੁਰਦੁਆਰਿਆਂ ਨੂੰ ਮੁੜ ਮਹੰਤ ਪ੍ਰਥਾ ਦੇ ਕਬਜ਼ੇ ਹੇਠ ਜਾਣ ਤੋਂ ਬਚਾਉਣਾ ਸੀ।

੧੯੨੫ 'ਚ ਅੰਗਰੇਜ਼ ਹਕੂਮਤ ਵਲੋਂ 'ਸਿੱਖ ਗੁਰਦੁਆਰਾ ਐਕਟ ੧੯੨੫' ਬਣਾ ਕੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੂੰ ਕਾਨੂੰਨੀ ਮਾਨਤਾ ਦੇ ਦਿੱਤੀ ਗਈ। ਐਕਟ ਤਹਿਤ ਨਿਰਧਾਰਿਤ ਕੀਤੇ ਗਏ ਸਿੱਖ ਸੰਸਥਾ ਦੇ ਸਰੂਪ ਅਨੁਸਾਰ ਸ਼੍ਰੋਮਣੀ ਕਮੇਟੀ ਦੇ ਮੈਂਬਰਾਂ ਦੀ ਗਿਣਤੀ ੧੯੧ ਹੈ। ਇਨ੍ਹਾਂ ਵਿਚੋਂ ੧੭੦ ਮੈਂਬਰ, ਸਿੱਖ ਵੋਟਰਾਂ ਦੁਆਰਾ ਚੁਣੇ ਜਾਂਦੇ ਹਨ, ਜਦੋਂਕਿ ਬਾਕੀ ੧੫ ਮੈਂਬਰ ਕਮੇਟੀ ਦੇ ਮੈਂਬਰਾਂ ਵਲੋਂ ਕੋ-ਆਪਟ ਕੀਤੇ ਜਾਂਦੇ ਹਨ। ਪੰਜਾਂ ਤਖ਼ਤਾਂ ਦੇ ਜਥੇਦਾਰ ਤੇ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਦੇ ਮੁੱਖ ਗ੍ਰੰਥੀ ਵੀ ਇਸ ਦੇ ਮੈਂਬਰ ਹੁੰਦੇ ਹਨ। ੧੭੦ ਮੈਂਬਰ ਪੰਜਾਬ, ਹਰਿਆਣਾ, ਹਿਮਾਚਲ ਪ੍ਰਦੇਸ਼ ਅਤੇ ਚੰਡੀਗੜ੍ਹ ਵਿਚਲੇ ੧੨੦ ਖ਼ੇਤਰਾਂ 'ਚੋਂ ਵੋਟਾਂ ਨਾਲ ਜਿੱਤਦੇ ਹਨ। ਪੰਜਾਬ ਤੋਂ ਬਾਹਰੋਂ ੧੧ ਮੈਂਬਰ ਹਰਿਆਣਾ ਅਤੇ ਇੱਕ-ਇੱਕ ਚੰਡੀਗੜ੍ਹ ਅਤੇ ਹਿਮਾਚਲ ਪ੍ਰਦੇਸ਼ ਤੋਂ ਵੋਟਾਂ ਨਾਲ ਚੁਣੇ ਜਾਂਦੇ ਹਨ। ਕੁੱਲ ਹਲਕਿਆਂ ਵਿਚੋਂ ੫੦ ਹਲਕੇ ਦੋਹਰੇ ਹਨ, ਜਿਨ੍ਹਾਂ ਤੋਂ ਦੋ-ਦੋ ਮੈਂਬਰ ਲਏ ਜਾਂਦੇ ਹਨ।

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੂੰ ਪਰਿਭਾਸ਼ਤ ਕਰਦਿਆਂ ਆਖਿਆ ਜਾਂਦਾ ਹੈ ਕਿ ਇਸ ਦੇ ਕੰਮ ਗੁਰਦੁਆਰਿਆਂ ਦੀ ਸੇਵਾ-ਸੰਭਾਲ ਕਰਨਾ, ਸਿੱਖ ਹਿੱਤਾਂ ਦੀ ਪੈਰਵਾਈ ਕਰਨਾ ਅਤੇ ਰਾਜਨੀਤਕ ਖ਼ੇਤਰ 'ਚ ਸਿੱਖਾਂ ਦੀ ਨੁਮਾਇੰਦਾ ਲੀਡਰਸ਼ਿਪ ਪੈਦਾ ਕਰਨਾ ਹੈ, ਪਰ ਸ਼੍ਰੋਮਣੀ ਕਮੇਟੀ ਨੂੰ ਸਿੱਖਾਂ ਦੇ ਪੰਥਕ ਹਿੱਤਾਂ ਲਈ ਵਧੇਰੇ ਉੱਤਰਦਾਈ ਬਣਾਉਣ ਖ਼ਾਤਰ ੧੯੭੯ ਜਾਰੀ ਕੀਤੇ ਗਏ ਨੀਤੀ ਪ੍ਰੋਗਰਾਮ ਅਨੁਸਾਰ ਇਸ ਦੇ ਮੁੱਖ ਪੰਜ ਉਦੇਸ਼ ਮਿੱਥੇ ਗਏ ਸਨ। ਪਹਿਲਾ, ਸਿੱਖ ਧਰਮ ਦੀ ਪੁਰਾਤਨ ਪਵਿੱਤਰਤਾ ਨੂੰ ਸੁਰੱਖਿਅਤ ਰੱਖਣਾ ਅਤੇ ਸਿੱਖ ਧਰਮ ਦੇ ਮੂਲ ਸਿਧਾਂਤਾਂ, ਅਸੂਲਾਂ ਅਤੇ ਆਦਰਸ਼ਾਂ ਦਾ ਪ੍ਰਗਟਾਵਾ ਕਰਕੇ ਇਸ ਦਾ ਪ੍ਰਚਾਰ ਕਰਨਾ। ਦੂਜਾ, ਕੌਮੀ ਏਕਤਾ ਦੇ ਦਾਇਰੇ ਵਿਚ ਰਹਿ ਕੇ ਸਿੱਖ ਕੌਮ ਦੀ ਰਾਜਨੀਤਕ ਹੋਂਦ ਨੂੰ ਯਕੀਨੀ ਬਣਾਉਣਾ। ਤੀਜਾ, ਸਿੱਖ ਸੰਸਥਾਵਾਂ ਨੂੰ ਜ਼ਿਆਦਾ ਪ੍ਰਤੀਨਿਧ ਅਤੇ ਸਮਕਾਲੀ ਚੁਣੌਤੀਆਂ ਪ੍ਰਤੀ ਉੱਤਰਦਾਈ ਬਣਾਉਣਾ। ਚੌਥਾ, ਪੰਜਾਬ ਤੋਂ ਬਾਹਰ ਭਾਰਤ ਅਤੇ ਵਿਦੇਸ਼ਾਂ ਵਿਚ ਰਹਿ ਰਹੇ ਸਿੱਖਾਂ ਦੀਆਂ ਲੋੜਾਂ ਪ੍ਰਤੀ ਹੁੰਗਾਰਾ ਭਰਨਾ। ਪੰਜਵਾਂ, ਗੁਰਦੁਆਰਿਆਂ ਦੇ ਪ੍ਰਸ਼ਾਸਨ ਵਿਚ ਸੁਧਾਰ ਕਰਨਾ।

ਸ਼੍ਰੋਮਣੀ ਕਮੇਟੀ ਸਿੱਖ ਧਰਮ ਦੇ ਵੱਖ-ਵੱਖ ਸਰੋਕਾਰਾਂ ਦੀ ਪੈਰਵਾਈ ਆਪਣੀਆਂ ਵਿਭਿੰਨ ਸ਼ਾਖ਼ਾਵਾਂ ਦੁਆਰਾ ਕਰਦੀ ਹੈ, ਜਿਵੇਂ ਕਿ ਟਰੱਸਟ ਬਰਾਂਚ, ਡਾਇਰੈਕਟੋਰੇਟ ਸਿੱਖਿਆ, ਧਰਮ ਪ੍ਰਚਾਰ ਕਮੇਟੀ ਅਤੇ ਸਿੱਖ ਇਤਿਹਾਸ ਰੀਸਰਚ ਬੋਰਡ। ਕੌਮਾਂਤਰੀ ਪੱਧਰ 'ਤੇ ਜਦੋਂ ਕਦੇ ਸਿੱਖ ਕੌਮ ਨੂੰ ਕੋਈ ਔਕੜ ਪੇਸ਼ ਆਵੇ ਤਾਂ ਟਰੱਸਟ ਬਰਾਂਚ ਕਾਰਵਾਈ ਕਰਦੀ ਹੈ।

ਪਿਛਲੇ ਦਹਾਕਿਆਂ ਦੌਰਾਨ ਇੰਗਲੈਂਡ ਦੇ ਟਰਾਂਸਪੋਰਟ ਵਿਭਾਗ ਵਿਚ ਕੰਮ ਕਰ ਰਹੇ ਸਿੱਖਾਂ ਲਈ ਦਸਤਾਰ ਬੰਨ੍ਹਣ ਦੀ ਖੁੱਲ੍ਹ ਦਿਵਾਉਣ ਦਾ ਕੇਸ ਇਸ ਨੇ ਬੜੀ ਸਫ਼ਲਤਾ ਨਾਲ ਲੜਿਆ। ਅਮਰੀਕਨ ਫ਼ੌਜ ਵਿਚ ਕੰਮ ਕਰ ਰਹੇ ਸਿੱਖਾਂ 'ਤੇ ਪ੍ਰਭਾਵ ਪਾਉਣ ਵਾਲੇ ਹੈਲਮਟ ਦੇ ਖਿਲਾਫ਼ ਵੀ ਸੰਘਰਸ਼ ਲੜਿਆ। ਫ਼ਰਾਂਸ ਸਰਕਾਰ ਵਲੋਂ ਸਿੱਖਾਂ ਦੇ ਪਗੜੀ ਬੰਨ੍ਹਣ 'ਤੇ ਲਗਾਈ ਰੋਕ ਦਾ ਵੀ ਸ਼੍ਰੋਮਣੀ ਕਮੇਟੀ ਨੇ ਡੱਟ ਕੇ ਵਿਰੋਧ ਕੀਤਾ। ਵਿਦੇਸ਼ੀ ਹਵਾਈ ਅੱਡਿਆਂ 'ਤੇ ਦਸਤਾਰ ਦੀ ਬੇਅਦਬੀ ਰੋਕਣ, ਸਿੱਖਾਂ ਦੀ ਕੌਮਾਂਤਰੀ ਪੱਧਰ 'ਤੇ ਵੱਖਰੀ ਪਛਾਣ ਸਥਾਪਤ ਕਰਨ, ਵਿਦੇਸ਼ਾਂ ਵਿਚ ਦਸਤਾਰ, ਕਿਰਪਾਨ ਅਤੇ ਸਿੱਖੀ ਪਹਿਰਾਵੇ ਦੀ ਖੁੱਲ੍ਹ ਲਈ ਵੀ ਟਰੱਸਟ ਬਰਾਂਚ ਹੀ ਪੈਰਵਾਈ ਕਰਦੀ ਆ ਰਹੀ ਹੈ।

ਪੰਜਾਬ ਤੋਂ ਬਾਹਰ ਵੱਸਦੇ ਸਿੱਖਾਂ ਦੇ ਹਿੱਤਾਂ ਦੀ ਪੈਰਵੀ ਕਰਨਾ ਵੀ ਸ਼੍ਰੋਮਣੀ ਕਮੇਟੀ ਦੇ ਸੰਵਿਧਾਨਿਕ ਖ਼ੇਤਰ ਦਾ ਇਕ ਬੁਨਿਆਦੀ ਆਧਾਰ ਹੈ। ਸੰਨ ੧੯੯੮ ਵਿਚ ਜਦੋਂ ਉੱਤਰ ਪ੍ਰਦੇਸ਼ ਵਿਚ ਸਥਿਤ ਸ਼ਹੀਦ ਊਧਮ ਸਿੰਘ ਨਗਰ ਨੂੰ ਨਵੇਂ ਬਣ ਰਹੇ ਰਾਜ ਉਤਰਾਂਚਲ ਵਿਚ ਸ਼ਾਮਲ ਕਰਨ ਦਾ ਮਾਮਲਾ ਆਇਆ ਤਾਂ ਸ਼੍ਰੋਮਣੀ ਕਮੇਟੀ ਨੇ ਅਕਾਲੀ ਦਲ ਨਾਲ ਮਿਲ ਕੇ ਉਸ ਦਾ ਇਸ ਆਧਾਰ 'ਤੇ ਡੱਟਵਾਂ ਵਿਰੋਧ ਕੀਤਾ ਕਿ ਅਜਿਹਾ ਕਰਨ ਨਾਲ ਇਸ ਇਲਾਕੇ ਵਿਚ ਰਹਿ ਰਹੇ ਸਿੱਖਾਂ ਦੇ ਹਿੱਤਾਂ ਦਾ ਨੁਕਸਾਨ ਹੁੰਦਾ ਹੈ। ਇਸ ਤੋਂ ਬਾਅਦ ਪੰਜਾਬ ਤੋਂ ਬਾਹਰ ਸਿੱਖ ਔਰਤਾਂ ਦੇ ਹੈਲਮਟ ਪਾਉਣ ਦਾ ਮਸਲਾ ਖੜ੍ਹਾ ਹੋਇਆ। ਇਸ 'ਤੇ ਵੀ ਸ਼੍ਰੋਮਣੀ ਕਮੇਟੀ ਨੇ ਦ੍ਰਿੜ੍ਹਤਾ ਨਾਲ ਸਟੈਂਡ ਲਿਆ ਅਤੇ ਕੌਮੀ ਰਾਜਧਾਨੀ ਦਿੱਲੀ ਸਮੇਤ ਦੂਜੇ ਸੂਬਿਆਂ 'ਚ ਸਿੱਖ ਔਰਤਾਂ ਨੂੰ ਸਿੱਖੀ ਮਰਿਯਾਦਾ ਅਨੁਸਾਰ ਹੈਲਮਟ ਪਾਉਣ ਤੋਂ ਛੋਟ ਦਿਵਾਈ।

ਪਿਛਲੇ ਸਾਲਾਂ ਦੌਰਾਨ ਪ੍ਰੋ. ਦਵਿੰਦਰਪਾਲ ਸਿੰਘ ਭੁੱਲਰ ਅਤੇ ਭਾਈ ਬਲਵੰਤ ਸਿੰਘ ਰਾਜੋਆਣਾ ਦੀ ਫ਼ਾਂਸੀ ਮੁਆਫ਼ੀ ਲਈ ਸ਼੍ਰੋਮਣੀ ਕਮੇਟੀ ਵਲੋਂ ਸਿੱਖ ਭਾਵਨਾਵਾਂ ਅਨੁਸਾਰ ਕੇਂਦਰ ਸਰਕਾਰ ਤੱਕ ਜ਼ੋਰਦਾਰ ਪੈਰਵੀ ਕੀਤੀ ਜਾਂਦੀ ਰਹੀ ਹੈ। ਇਸ ਤਰ੍ਹਾਂ ਇਹ ਕਹਿਣਾ ਗੈਰ-ਵਾਜਬ ਨਹੀਂ ਹੋਵੇਗਾ ਕਿ ਦੁਨੀਆ ਭਰ 'ਚ ਵੱਸਦੇ ਸਿੱਖਾਂ 'ਤੇ ਜਦੋਂ ਕਦੇ ਵੀ ਕੋਈ ਔਕੜ ਜਾਂ ਭੀੜ ਆਉਂਦੀ ਹੈ ਤਾਂ ਉਹ ਸ਼੍ਰੋਮਣੀ ਕਮੇਟੀ ਵੱਲ ਹੀ ਆਸ ਨਾਲ ਦੇਖਦੇ ਹਨ।

ਪਹਿਲਾਂ-ਪਹਿਲ ਸ਼੍ਰੋਮਣੀ ਕਮੇਟੀ ਅਧੀਨ ਸਾਰੇ ਵਿਦਿਅਕ ਅਦਾਰਿਆਂ ਨੂੰ ਵੀ ਪੂਰੀ ਤਰ੍ਹਾਂ ਟਰੱਸਟ

ਬਰਾਂਚ ਹੀ ਚਲਾਉਂਦੀ ਸੀ, ਪਰ ਵਿਦਿਅਕ ਖ਼ੇਤਰ 'ਚ ਵੱਡਾ ਵਿਸਥਾਰ ਕਰਦਿਆਂ ੨੦੦੮ 'ਚ ਸਿੱਖਿਆ ਦਾ ਵੱਖਰਾ ਡਾਇਰੈਕਟੋਰੇਟ ਬਣਾ ਦਿੱਤਾ ਗਿਆ, ਜਿਸ ਦੇ ਅਧੀਨ ਸ਼੍ਰੋਮਣੀ ਕਮੇਟੀ ਵਲੋਂ ਰਵਾਇਤੀ ਸਿੱਖਿਆ ਤੋਂ ਅਗਾਂਹ ਲੰਘਦਿਆਂ ਤਕਨੀਕੀ, ਸਿਹਤ ਅਤੇ ਬਹੁਮੰਤਵੀ ਸਿੱਖਿਆ ਦੇ ਵੱਡੇ ਅਦਾਰੇ ਖੋਲ੍ਹੇ ਗਏ। ਇਸ ਵੇਲੇ ਸ਼੍ਰੋਮਣੀ ਕਮੇਟੀ ਦੇ ਪ੍ਰਬੰਧ ਹੇਠ ਕੁੱਲ ੧੧੧ ਵਿਦਿਅਕ ਅਦਾਰੇ ਚੱਲ ਰਹੇ ਹਨ। ਚੰਡੀਗੜ੍ਹ ਵਿਚ ਦੋ ਵਿਦਿਅਕ ਸੰਸਥਾਵਾਂ, ਹਰਿਆਣਾ 'ਚ ਇਕ ਦਰਜਨ ਦੇ ਲਗਭਗ ਅਤੇ ਮੁੰਬਈ 'ਚ ਵੀ ਸ਼੍ਰੋਮਣੀ ਕਮੇਟੀ ਦੇ ਪ੍ਰਬੰਧ ਅਧੀਨ ਗੁਰੂ ਨਾਨਕ ਖ਼ਾਲਸਾ ਕਾਲਜ ਚੱਲ ਰਿਹਾ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਸ਼ਵ ਯੂਨੀਵਰਸਿਟੀ ਦੀ ਸਥਾਪਨਾ ਸ਼੍ਰੋਮਣੀ ਕਮੇਟੀ ਦਾ ਵਿਦਿਅਕ ਖੇਤਰ 'ਚ ਇਕ ਵੱਡਾ ਮਾਅਰਕਾ ਹੈ। ਸਿੱਖਿਆ ਦੇ ਮਿਆਰ ਨੂੰ ਕੌਮਾਂਤਰੀ ਪੱਧਰ 'ਤੇ ਚੁੱਕਣ ਲਈ ਸ਼੍ਰੋਮਣੀ ਕਮੇਟੀ ਨੇ ਕੈਂਬਰਿਜ਼ ਯੂਨੀਵਰਸਿਟੀ ਯੂ.ਕੇ, ਸ਼ੈਰੇਡਿਨ ਇੰਸਟੀਚਿਊਟ ਆਫ਼ ਟੈਕਨਾਲੋਜੀ ਐਂਡ ਐਡਵਾਂਸ ਲਰਨਿੰਗ ਕੈਨੇਡਾ ਅਤੇ ਬਿਨਟੈਕ ਇੰਸਟੀਚਿਊਟ ਨਿਊਜ਼ੀਲੈਂਡ ਨਾਲ ਸਮਝੌਤੇ ਕੀਤੇ ਹਨ।

ਇਸੇ ਤਰ੍ਹਾਂ ਧਰਮ ਪ੍ਰਚਾਰ ਕਮੇਟੀ ਸਿੱਖੀ ਪ੍ਰਚਾਰ-ਪ੍ਰਸਾਰ ਦੀਆਂ ਯੋਜਨਾਵਾਂ ਨੂੰ ਉਲੀਕ ਕੇ ਅਮਲ ਵਿਚ ਲਿਆਉਂਦੀ ਹੈ। ਸਿੱਖੀ ਦੇ ਪ੍ਰਚਾਰ-ਪ੍ਰਸਾਰ ਦਾ ਘੇਰਾ ਪੰਜਾਬ ਤੋਂ ਬਾਹਰ ਵੀ ਵਿਸ਼ਾਲ ਬਣਾਉਣ ਲਈ ਸ਼੍ਰੋਮਣੀ ਕਮੇਟੀ ਦੀ ਧਰਮ ਪ੍ਰਚਾਰ ਕਮੇਟੀ ਨੇ ਵੱਖ-ਵੱਖ ਸੂਬਿਆਂ ਵਿਚ ੧੨ 'ਸਿੱਖ ਮਿਸ਼ਨ' ਬਣਾਏ ਹਨ, ਜਿਹੜੇ ਧਰਮ ਪ੍ਰਚਾਰ ਦੀਆਂ ਗਤੀਵਿਧੀਆਂ ਚਲਾਉਂਦੇ ਹਨ। ਸਿੱਖ ਇਤਿਹਾਸ ਰੀਸਰਚ ਬੋਰਡ ਸਿੱਖ ਇਤਿਹਾਸ ਨਾਲ ਸਬੰਧਤ ਦਸਤਾਵੇਜ਼ਾਂ ਦੀ ਸੰਭਾਲ, ਧਾਰਮਿਕ ਅਤੇ ਇਤਿਹਾਸਕ ਕਿਤਾਬਾਂ ਅਤੇ ਹੋਰ ਸਾਹਿਤ ਦੀ ਛਪਾਈ, ਖੋਜਾਂ ਅਤੇ ਸੁਧਾਈ ਦੇ ਕੰਮ ਕਰਦਾ ਹੈ।

ਸ਼੍ਰੋਮਣੀ ਕਮੇਟੀ ਦੀ ਇਹ ਵੀ ਇਕ ਇਖਲਾਕੀ ਖ਼ਾਸੀਅਤ ਰਹੀ ਹੈ ਕਿ ਉਹ ਸ਼੍ਰੋਮਣੀ ਅਕਾਲੀ ਦਲ ਨੂੰ ਸੱਤਾ 'ਚ ਆਉਣ ਦੀ ਸ਼ਕਤੀ ਦਿੰਦੀ ਰਹੀ ਹੈ ਤਾਂ ਜੋ ਸੱਤਾ ਹਾਸਲ ਕਰਕੇ ਸਿੱਖ ਧਰਮ ਦੇ 'ਸਰਬੱਤ ਦੇ ਭਲੇ' ਦੇ ਸੰਕਲਪ ਦੇ ਨਾਲ-ਨਾਲ ਕੌਮਾਂਤਰੀ ਪੱਧਰ 'ਤੇ ਸਿੱਖ ਸਰੋਕਾਰਾਂ, ਲੋੜਾਂ ਅਤੇ ਹੱਕਾਂ ਦੀ ਪ੍ਰਾਪਤੀ ਕੀਤੀ ਜਾ ਸਕੇ। ਸਪੱਸ਼ਟ ਹੈ ਕਿ ਸ਼੍ਰੋਮਣੀ ਕਮੇਟੀ ਸਿੱਖਾਂ ਦਾ ਇਕ ਸ਼ਕਤੀਸ਼ਾਲੀ ਮੰਚ ਹੈ, ਜਿਸ ਰਾਹੀਂ ਵਿਸ਼ਵ-ਵਿਆਪੀ ਸਿੱਖ ਕੌਮ ਆਪਣੇ ਧਾਰਮਿਕ, ਸਮਾਜਿਕ, ਸੱਭਿਆਚਾਰਕ, ਰਾਜਨੀਤਕ ਅਤੇ ਆਰਥਿਕ ਸਰੋਕਾਰਾਂ ਅਤੇ ਨਿਸ਼ਾਨਿਆਂ ਦੀ ਪੂਰਤੀ ਕਰ ਸਕਦੀ ਹੈ। ਸ਼੍ਰੋਮਣੀ ਕਮੇਟੀ ਦੇ ਵਿਸ਼ਾਲ ਸੰਵਿਧਾਨਕ ਆਧਾਰ, ਢਾਂਚੇ, ਸਿੱਖ ਸਰੋਕਾਰਾਂ ਵਿਚ ਸਰਗਰਮ ਭੂਮਿਕਾ, ਇਤਿਹਾਸਕ ਮਹੱਤਤਾ ਅਤੇ ਪ੍ਰਭੂਸੱਤਾ ਕਾਰਨ ਹੀ ਇਸ ਨੂੰ ਸਿੱਖਾਂ ਦੀ ਪਾਰਲੀਮੈਂਟ ਆਖਿਆ ਜਾਂਦਾ ਹੈ। ■

## ਅੰਮ੍ਰਿਤ ਸੰਚਾਰ

ਸ੍ਰੀ ਅਕਾਲ ਤਖ਼ਤ ਸਹਿਬ ਵਿਖੇ ਹਰ ਬੁੱਧਵਾਰ ਤੇ ਐਤਵਾਰ ਨੂੰ ਦੁਪਹਿਰ ੧੨ ਵਜੇ ਅੰਮ੍ਰਿਤ-ਸੰਚਾਰ ਹੁੰਦਾ ਹੈ। ਅੰਮ੍ਰਿਤ ਅਭਿਲਾਖੀ ਸ੍ਰੀ ਅਕਾਲ ਤਖ਼ਤ ਸਾਹਿਬ ਵਿਖੇ ਹਾਜ਼ਰ ਹੋ ਕੇ ਅੰਮ੍ਰਿਤਪਾਨ ਕਰ ਕੇ ਗੁਰੂ ਵਾਲੇ ਬਣਨ।




ਲੜੀ ਜੋੜਨ ਲਈ ਵੇਖੋ 'ਗੁਰਦੁਆਰਾ ਗਜ਼ਟ' ਮਹੀਨਾ ਕੱਤਕ (ਅਕਤੂਬਰ ੨੦੨੦) ਪੰਨਾ ੧੯੮

੨੧੪) ਪੇਸ਼ ਹੋਣ ਤੇ ਪ੍ਰਵਾਨ ਹੋਇਆ ਕਿ ਗੁਰਦੁਆਰਾ ਪ੍ਰਕਾਸ਼ ਅਸਥਾਨ ਭਾਈ ਲਾਲੂ ਜੀ ਅਤੇ ਗੁਰਦੁਆਰਾ ਬਾਉਲੀ ਸਾਹਿਬ, ਡੱਲਾ (ਕਪੂਰਥਲਾ) ਦਾ ਪ੍ਰਵਾਨਿਤ ਬਜਟ ਸਾਲ ੨੦੨੦-੨੧ ਹੇਠ ਲਿਖੇ ਅਨੁਸਾਰ ਪ੍ਰਵਾਨ ਕੀਤਾ ਜਾਂਦਾ ਹੈ:

ਭਾਗ ਆਮਦਨ

| | | |
|---|---|---|
| ੧ | ਚੜ੍ਹਤ ਗੋਲਕਾਂ | ੩੧੪੦੦੦੦ |
| ੨ | ਵੱਟਕ ਕੜਾਹਿ ਪ੍ਰਸ਼ਾਦਿ | ੭੦੦੦੦੦ |
| ੩ | ਭੇਟਾ ਸ੍ਰੀ ਆਖੰਡ ਪਾਠ ਸਾਹਿਬ ਜੀ | ੯੯੦੦੦੦ |
| ੪ | ਸਹਾਇਤਾ ਲੰਗਰ | ੨੨੦੦੦੦ |
| ੫ | ਚੜ੍ਹਤ ਜਿਨਸ (ਲੰਗਰ) | ੯੬੦੦੦੦ |
| ੬ | ਸਹਾਇਤਾ ਇਮਾਰਤ | ੧੧੦੦੦ |
| ੭ | ਕਿਰਾਇਆਂ ਦੁਕਾਨਾਂ, ਮਕਾਨਾਂ ਆਦਿ | ੧੦੦੦੦੦ |
| ੮ | ਠੇਕਾ ਜਮੀਨਾਂ | ੨੦੦੦੦੦੦ |
| ੯ | ਆਰਜੀ ਦੁਕਾਨਾਂ ਥੜੇ | ੧੧੦੦੦੦ |
| ੧੦ | ਸੂਦ ਬੈਂਕਾਂ | ੧੨੦੦੦੦ |
| ੧੧ | ਕੀਰਤਨ ਭੇਟਾ | ੪੪੦੦੦ |
| ੧੨ | ਫੁਟਕਲ | ੫੦੦੦ |
| | ਜੋੜ :- | ੮੪੦੦੦੦੦ |

ਭਾਗ ਖਰਚ

ਰੁਟੀਨ ਦੇ ਖਰਚੇ

| | | |
|---|---|---|
| ੧ | ਤਨਖਾਹ ਸਟਾਫ | ੪੨੦੦੦੦੦ |
| ੨ | ਕੜਾਹ ਪਸ਼ਾਦਿ ਖਰਚ | ੩੧੦੦੦੦ |
| ੩ | ਸ੍ਰੀ ਆਖੰਡ ਪਾਠ ਸਾਹਿਬ | ੭੦੦੦੦੦ |
| ੪ | ਲੰਗਰ ਖਰਚ | ੪੪੦੦੦੦ |
| ੫ | ਮੇਲੇ ਗੁਰਪੁਰਬ | ੨੨੦੦੦੦ |
| ੬ | ਬਿਜਲੀ, ਪਾਣੀ ਤੇ ਰੋਸ਼ਨੀ | ੨੯੦੦੦੦ |
| ੭ | ਜਨਰੇਟਰ (ਤੇਲ ਅਤੇ ਮੁਰੰਮਤ) | ੮੦੦੦੦ |
| ੮ | ਖਰਚ ਮੋਟਰ ਸਾਈਕਲ | ੬੦੦੦ |
| ੯ | ਸਫਰ ਖਰਚ | ੫੫੦੦੦ |
| ੧੦ | ਸਫਰ ਖਰਚ ਮੈਂਬਰ ਸਾਹਿਬਾਨ | ੬੦੦੦ |
| ੧੧ | ਸਟੇਸ਼ਨਰੀ ਅਤੇ ਛਪਾਈ ਆਦਿ | ੩੫੦੦੦ |
| ੧੨ | ਟੈਲੀਫੋਨ | ੫੦੦੦ |
| ੧੩ | ਡਾਕ ਖਰਚ | ੩੪੨੧ |
| ੧੪ | ਆਡਿਟ ਫੀਸ | ੧੦੦੦੦ |
| ੧੫ | **ਗੁਰਦੁਆਰਾ ਸਾਹਿਬ** | |
| ੳ) | ਪ੍ਰਸਾਦਿ ਸਿਰਪਾਉ | ੧੯੦੦੦੦ |
| ਅ) | ਜਿਊਟ-ਮੈਟਿੰਗ ਪਾਏਦਾਨ- ਗਲੀਚੇ | ੧੫੦੦੦ |
| ੲ) | ਫੁਟਕਲ | ੪੫੦੦੦ |
| ੧੬ | ਬੰਧਾਨ ਨਿਹੰਗ ਸਿੰਘਾਂ | ੦ |

| | |
|---|---|
| ੧੭ ਮੁਕੱਦਮੇਂ | ੧੦੦੦੦ |
| ੧੮ ਵਰਦੀਆ ਸਟਾਫ | ੧੦੦੦੦ |
| **੧੯ ਮੁਰੰਮਤਾਂ** | |
| ੳ) ਮੁਰੰਮਤ ਸਮਾਨ | ੨੦੦੦੦ |
| ਅ) ਮੁਰੰਮਤ ਇਮਾਰਤ | ੧੦੦੦੦ |
| ੨੦ ਨਿਵਾਸ ਖਰਚ | ੧੫੦੦੦ |
| ੨੧ ਬੀਮਾ ਮੁਲਾਜਮਾਂ | ੨੦੦੦੦੦ |
| ੨੨ ਖੇਤੀਬਾੜੀ ਖਰਚ (ਰੱਖ ਰਖਾਅ ਜਮੀਨਾਂ) | ੦ |
| **ਜੋੜ ਰੁਟੀਨ ਖਰਚ:-** | **੬੮੭੫੪੨੧** |
| **੨੩ ਫੰਡਜ਼** | |
| ੳ) ਧਾਰਮਿਕ ਫੰਡ ਧਰਮ ਪ੍ਰਚਾਰ ਕਮੇਟੀ | ੧੨੪੯੭੯੯ |
| ਅ) ਦਸਵੰਧ ਸ਼੍ਰੋਮਣੀ ਗੁ: ਪ੍ਰ: ਕਮੇਟੀ | ੮੩੩੧੯੩ |
| ੲ) ਵਿਦਿਆ ਫੰਡ ਸ਼੍ਰੋਮਣੀ ਗੁ: ਪ੍ਰ: ਕਮੇਟੀ | ੪੧੬੫੯੭ |
| ਸ) ਗੁਰਬਾਣੀ ਅਤੇ ਗੁਰਮਤਿ ਲਿਟ: ਫੰਡ ਸ਼੍ਰੋਮਣੀ ਗੁ: ਪ੍ਰ: ਕਮੇਟੀ | ੭੦੦੦੦ |
| ਹ) ਸਿੱਖ ਇਤਿਹਾਸ ਫੰਡ ਸ਼੍ਰੋਮਣੀ ਗੁ: ਪ੍ਰ: ਕਮੇਟੀ | ੨੯੦੦੦ |
| ਕ) ਸ਼ਹੀਦੀ ਫੰਡ ਸ਼੍ਰੋਮਣੀ ਕਮੇਟੀ | ੦ |
| ਖ) ਗਰੈਚੁਅਟੀ ਤੇ ਤਨ: ਰਿਆਇਤੀ ਛੁੱਟੀਆਂ (ਸ਼ੋ: ਕਮੇਟੀ ) | ੪੩੦੦੦੦ |
| ਗ) ਸਹਾਇਤਾ ਸ੍ਰੋ. ਗੁ. ਪ੍ਰ. ਕਮੇਟੀ ਕੁਦਰਤੀ ਆਫਤਾਂ ਤੇ ਕੈਂਸਰ ਰਲੀਫ ਫੰਡ ਅਤੇ ਕੈਂਸਰ ਪੀੜਤਾਂ | ੦ |
| ਘ) ਧਰਮ ਅਰਥ ਸ਼੍ਰੋਮਣੀ ਕਮੇਟੀ | ੨੨੦੦੦ |
| ਙ) ਪੰਥਕ ਭਲਾਈ ਫੰਡ ਸ਼੍ਰੋਮਣੀ ਕਮੇਟੀ | ੨੨੦੦੦ |
| ਚ) ਭਾਈਚਾਰਕ ਸੁਧਾਰ ਫੰਡ ਸ਼੍ਰੋਮਣੀ ਗੁ: ਪ੍ਰ: ਕਮੇਟੀ | ੧੭੦੦੦ |
| **ਜੋੜ:** | **੩੦੮੯੫੭੯** |
| **੨੪ ਸਹਾਇਤਾ** | |
| ੳ) ਸਹਾਇਤਾ ਮੁਲਾਜਮਾ | ੦ |
| **ਜੋੜ:** | **੦** |
| **੨੫ ਪੂੰਜੀਗਤ ਖਰਚੇ** | |
| ੳ) ਸਮਾਨ ਜਨਰਲ | ੩੫੦੦੦ |
| ਅ) ਨਵੇਂ ਬੋਰ ਕੁਨੈਕਸਨ, ਕੋਠੇ ਆਦਿ | ੦ |
| **ਜੋੜ:** | **੩੫੦੦੦** |
| **ਕੁੱਲ ਜੋੜ:** | **੧੦੦੦੦੦੦੦** |

੨੧੫) ਪੇਸ਼ ਹੋਣ ਤੇ ਪ੍ਰਵਾਨ ਹੋਇਆ ਕਿ ਗੁਰਦੁਆਰਾ ਪ੍ਰਕਾਸ਼ ਅਸਥਾਨ ਭਾਈ ਲਾਲੂ ਜੀ ਅਤੇ ਗੁਰਦੁਆਰਾ ਬਾਉਲੀ ਸਾਹਿਬ, ਡੱਲਾ (ਕਪੂਰਥਲਾ) ਦਾ ਸਪਲੀਮੈਂਟਰੀ ਬਜਟ ਸਾਲ ੨੦੧੮-੧੯ ਹੇਠ ਲਿਖੇ ਅਨੁਸਾਰ ਪ੍ਰਵਾਨ ਕੀਤਾ ਜਾਂਦਾ ਹੈ:

| | ਵੱਧ ਪ੍ਰਵਾਨਗੀ ਦੀ ਲੋੜ |
|---|---|
| ੧ ਤਨਖਾਹ ਸਟਾਫ | ੩੨੧੩੩੬ |
| ੨ ਖਰਚ ਕੜਾਹਿ ਪ੍ਰਸ਼ਾਦਿ | ੮੭੮੯੩ |
| ੩ ਸ੍ਰੀ ਅਖੰਡਪਾਠ ਸਾਹਿਬ | ੪੫੦੦ |
| ੪ ਪ੍ਰਸ਼ਾਦਿ ਸਿਰੋਪਾਓ | ੪੯੫੦੦ |
| ੫ ਖਰਚ ਲੰਗਰ | ੯੦੩੨੭ |

੨੧੬) ਪੇਸ਼ ਹੋਣ ਤੇ ਪ੍ਰਵਾਨ ਹੋਇਆ ਕਿ ਗੁਰਦੁਆਰਾ ਪ੍ਰਕਾਸ਼ ਅਸਥਾਨ ਭਾਈ ਲਾਲੂ ਜੀ ਅਤੇ ਗੁਰਦੁਆਰਾ ਬਾਉਲੀ ਸਾਹਿਬ, ਡੱਲਾ (ਕਪੂਰਥਲਾ) ਦਾ ਸਪਲੀਮੈਂਟਰੀ ਬਜਟ ਸਾਲ ੨੦੧੯-੨੦ ਹੇਠ ਲਿਖੇ ਅਨੁਸਾਰ ਪ੍ਰਵਾਨ ਕੀਤਾ ਜਾਂਦਾ ਹੈ:

| | | ਵੱਧ ਪ੍ਰਵਾਨਗੀ ਦੀ ਲੋੜ |
|---|---|---|
| ੧ | ਤਨਖਾਹ ਸਟਾਫ | ੧੫੦੦੦੦ |
| ੨ | ਖਰਚ ਲੰਗਰ | ੨੦੦੦੦੦ |
| ੩ | ਮੇਲੇ ਗੁਰਪੁਰਬ | ੮੦੦੦੦ |
| ੪ | ਸਫਰ ਖਰਚ ਮੁਲਾਜਮਾਂ | ੧੫੦੦੦ |
| ੫ | ਰੱਖ ਰਖਾਵ ਜਮੀਨਾਂ (ਖਰਚ ਖੇਤੀਬਾੜੀ) | ੧੨੮੦੦੦ |
| ੬ | ਬੀਮਾ ਮੁਲਾਜਮਾਂ | ੧੦੦੪੬੦ |

੨੧੭) ਪੇਸ਼ ਹੋਣ ਤੇ ਪ੍ਰਵਾਨ ਹੋਇਆ ਕਿ ਗੁਰਦੁਆਰਾ ਗੰਗਸਰ ਸਾਹਿਬ ਪਾਤਸਾਹੀ ਦਸਵੀਂ ਜੈਤੋਂ ਫਰੀਦਕੋਟ ਦਾ ਪ੍ਰਵਾਨਿਤ ਬਜਟ ਸਾਲ ੨੦੨੦-੨੧ ਹੇਠ ਲਿਖੇ ਅਨੁਸਾਰ ਪ੍ਰਵਾਨ ਕੀਤਾ ਜਾਂਦਾ ਹੈ:

ਭਾਗ ਆਮਦਨ

| | | |
|---|---|---|
| ੧ | ਚੜ੍ਹਤ ਗੋਲਕਾਂ | ੧੬੫੦੦੦੦ |
| ੨ | ਵੱਟਕ ਕੜਾਹਿ ਪ੍ਰਸ਼ਾਦਿ | ੭੦੦੦੦੦ |
| ੩ | ਭੇਟਾ ਸ੍ਰੀ ਆਖੰਡ ਪਾਠ ਸਾਹਿਬ ਜੀ | ੯੮੦੦੦੦ |
| ੪ | ਸਹਾਇਤਾ ਲੰਗਰ | ੧੨੦੦੦੦ |
| ੫ | ਚੜ੍ਹਤ ਜਿਨਸ (ਲੰਗਰ) | ੨੭੦੦੦੦ |
| ੬ | ਸਹਾਇਤਾ ਇਮਾਰਤ | ੮੦੦੦੦ |
| ੭ | ਕਿਰਾਇਆਂ ਦੁਕਾਨਾਂ, ਮਕਾਨਾਂ ਆਦਿ | ੧੫੦੦੦੦੦ |
| ੮ | ਆਮਦਨ ਖੇਤੀਬਾੜੀ | ੦ |
| ੯ | ਠੇਕਾ ਜਮੀਨਾਂ | ੫੦੦੦੦੦੦ |
| ੧੦ | ਸੂਦ ਬੈਂਕਾਂ | ੧੫੦੦੦ |
| ੧੧ | ਕਮਿਸ਼ਨ ਗੁਰਮਤਿ ਲਿਟਰੇਚਰ | ੦ |
| ੧੨ | ਕੀਰਤਨ ਭੇਟਾ | ੮੦੦੦੦ |
| ੧੩ | ਲੀਜ ਡੀਡ | ੧੦੦੦ |
| ੧੪ | ਫੁਟਕਲ | ੪੦੦੦ |
| | **ਜੋੜ :-** | **੧੦੪੦੦੦੦੦** |

ਭਾਗ ਖਰਚ

ਰੁਟੀਨ ਦੇ ਖਰਚੇ

| | | |
|---|---|---|
| ੧ | ਤਨਖਾਹ ਸਟਾਫ | ੫੦੩੦੦੦੦ |
| ੨ | ਕੜਾਹ ਪਸ਼ਾਦਿ ਖਰਚ | ੩੨੦੦੦੦ |
| ੩ | ਸ੍ਰੀ ਆਖੰਡ ਪਾਠ ਸਾਹਿਬ | ੭੨੦੦੦੦ |
| ੪ | ਲੰਗਰ ਖਰਚ | ੫੩੦੦੦੦ |
| ੫ | ਮੇਲੇ ਗੁਰਪੁਰਬ | ੧੪੦੦੦੦ |
| ੬ | ਬਿਜਲੀ, ਪਾਣੀ ਤੇ ਰੋਸ਼ਨੀ | ੨੪੦੦੦੦ |
| ੭ | ਜਨਰੇਟਰ (ਤੇਲ ਅਤੇ ਮੁਰੰਮਤ) | ੭੦੦੦੦ |
| ੮ | ਖਰਚ ਮੋਟਰ ਸਾਈਕਲ | ੧੦੦੦੦ |
| ੯ | ਸਫਰ ਖਰਚ | ੨੫੦੦੦ |
| ੧੦ | ਸਫਰ ਖਰਚ ਮੈਂਬਰ ਸਹਿਬਾਨ | ੫੦੦੦ |

| | | |
|---|---|---|
| ੧੧ ਸਟੇਸ਼ਨਰੀ ਅਤੇ ਛਪਾਈ ਆਦਿ | | ੨੫੦੦੦ |
| ੧੨ ਟੈਲੀਫੋਨ | | ੮੦੦੦ |
| ੧੩ ਡਾਕ ਖਰਚ | | ੮੨੮ |
| ੧੪ ਆਡਿਟ ਫੀਸ | | ੧੧੦੦੦ |
| **੧੫ ਗੁਰਦੁਆਰਾ ਸਾਹਿਬ** | | |
| ੳ) ਪ੍ਰਸਾਦਿ ਸਿਰਪਾਉ | | ੧੫੦੦੦੦ |
| ਅ) ਜਿਊਟ-ਮੈਟਿੰਗ ਪਾਏਦਾਨ- ਗਲੀਚੇ ਆਦਿ | | ੧੦੦੦੦ |
| ੲ) ਫੁੱਟਕਲ | | ੩੮੦੦੦ |
| ੧੬ ਬੰਧਾਨ ਨਿਹੰਗ ਸਿੰਘਾਂ | | ੦ |
| ੧੭ ਮੁੱਕਦਮੇਂ | | ੪੦੦੦੦ |
| ੧੮ ਵਰਦੀਆਂ ਸਟਾਫ | | ੮੦੦੦ |
| **੧੯ ਮੁਰੰਮਤਾਂ** | | |
| ੳ) ਮੁਰੰਮਤ ਇਮਾਰਤਾਂ | | ੨੦੦੦੦ |
| ਅ) ਮੁਰੰਮਤ ਸਮਾਨ | | ੪੦੦੦੦ |
| ੨੦ ਨਿਵਾਸ ਖਰਚ | | ੧੦੦੦੦ |
| ੨੧ ਧਰਮ ਅਰਥ ਲੋਕਲ | | ੦ |
| ੨੨ ਸਾਂਭ ਸੰਭਾਲ ਜਮੀਨਾਂ ( ਫੁਟਕਲ ਖਰਚੇ) | | ੨੦੦੦੦ |
| ੨੩ ਬੀਮਾ ਮੁਲਾਜਮਾਂ | | ੯੦੦੦੦ |
| | **ਜੋੜ ਰੁਟੀਨ ਖਰਚ:-** | **੭੫੬੦੮੨੮** |
| **੨੪ ਫੰਡਜ਼** | | |
| ੳ) ਧਾਰਮਿਕ ਫੰਡ ਧਰਮ ਪ੍ਰਚਾਰ ਕਮੇਟੀ | | ੧੧੯੪੫੯੬ |
| ਅ) ਦਸਵੰਧ ਸ਼੍ਰੋਮਣੀ ਗੁ: ਪ੍ਰ: ਕਮੇਟੀ | | ੭੯੬੩੯੧ |
| ੲ) ਵਿਦਿਆ ਫੰਡ ਸ਼੍ਰੋਮਣੀ ਗੁ: ਪ੍ਰ: ਕਮੇਟੀ | | ੩੯੮੧੯੫ |
| ਸ) ਗੁਰਬਾਣੀ ਅਤੇ ਗੁਰਮਤਿ ਲਿਟ:ਫੰਡ ਸ਼੍ਰੋਮਣੀ ਗੁ:ਪ੍ਰ:ਕਮੇਟੀ | | ੭੧੦੦੦ |
| ਹ) ਸਿੱਖ ਇਤਿਹਾਸ ਫੰਡ ਸ਼੍ਰੋਮਣੀ ਗੁ: ਪ੍ਰ: ਕਮੇਟੀ | | ੩੬੦੦੦ |
| ਕ) ਸ਼ਹੀਦੀ ਫੰਡ ਸ਼੍ਰੋਮਣੀ ਕਮੇਟੀ | | ੦ |
| ਖ) ਗਰੈਚੁਅਟੀ ਤੇ ਤਨ: ਰਿਆਇਤੀ ਛੁੱਟੀਆਂ ਸ਼ੋ:ਕਮੇਟੀ | | ੪੬੦੦੦੦ |
| ਗ) ਸਹਾਇਤਾ ਸ੍ਰੋ. ਗੁ. ਪ੍ਰ. ਕਮੇਟੀ ਕੁਦਰਤੀ ਆਫਤਾਂ ਤੇ ਕੈਂਸਰ ਰਲੀਫ ਫੰਡ | | ੦ |
| ਘ) ਧਰਮ ਅਰਥ ਸ਼੍ਰੋਮਣੀ ਕਮੇਟੀ | | ੨੩੦੦੦ |
| ਙ) ਪੰਥਕ ਭਲਾਈ ਫੰਡ ਸ਼੍ਰੋਮਣੀ ਕਮੇਟੀ | | ੫੦੦੦ |
| ਚ) ਭਾਈਚਾਰਕ ਸੁਧਾਰ ਫੰਡ ਸ਼੍ਰੋਮਣੀ ਗੁ: ਪ੍ਰ: ਕਮੇਟੀ | | ੫੦੦੦ |
| | **ਜੋੜ:** | **੨੯੮੯੧੭੨** |
| ੨੫ ਸਹਾਇਤਾ | | ੦ |
| | **ਜੋੜ:** | **੦** |
| **੨੬ ਪੂੰਜੀਗਤ ਖਰਚੇ** | | |
| ੳ) ਸਮਾਨ ਜਨਰਲ | | ੫੦੦੦੦ |
| ਅ) ਨਵੇਂ ਬੋਰ, ਕੁਨੈਕਸ਼ਨ, ਕੋਠੇ ਆਦਿ | | ੦ |
| | **ਜੋੜ:** | **੫੦੦੦੦** |
| | **ਕੁੱਲ ਜੋੜ:** | **੧੦੬੦੦੦੦੦** |

੨੧੮) ਪੇਸ਼ ਹੋਣ ਤੇ ਪ੍ਰਵਾਨ ਹੋਇਆ ਕਿ ਗੁਰਦੁਆਰਾ ਗੰਗਸਰ ਸਾਹਿਬ ਪਾਤਸਾਹੀ ਦਸਵੀਂ ਜੈਤੋਂ (ਫਰੀਦਕੋਟ) ਦਾ ਸਪਲੀਮੈਂਟਰੀ ਬਜਟ ਸਾਲ ੨੦੧੮-੧੯ ਹੇਠ ਲਿਖੇ ਅਨੁਸਾਰ ਪ੍ਰਵਾਨ ਕੀਤਾ ਜਾਂਦਾ ਹੈ:

| | | ਵੱਧ ਪ੍ਰਵਾਨਗੀ ਦੀ ਲੋੜ |
|---|---|---|
| ੧ | ਤਨਖਾਹ | ੨੫੪੪੫ |
| ੨ | ਕੜਾਹਿ ਪ੍ਰਸ਼ਾਦਿ | ੪੩੯੯੧ |
| ੩ | ਖਰਚ ਲੰਗਰ | ੧੯੭੯੩੮ |
| ੪ | ਸਫਰ ਖਰਚ | ੧੬੫੦ |
| ੫ | ਸਟੇਸ਼ਨਰੀ | ੬੯੬੨ |
| ੬ | ਪ੍ਰਸ਼ਾਦਿ ਸਿਰੋਪਾਓ | ੧੬੩੧੯ |
| ੭ | ਫੁੱਟਕਲ | ੧੪੭੮੮ |
| ੮ | ਖਰਚ ਜਨਰੇਟਰ | ੧੭੨੧ |
| ੯ | ਮੁਰੰਮਤ ਸਮਾਨ | ੬੬੯੭ |
| ੧੦ | ਸਮਾਨ ਜਨਰਲ | ੬੪੧੫ |

੨੧੯) ਪੇਸ਼ ਹੋਣ ਤੇ ਪ੍ਰਵਾਨ ਹੋਇਆ ਕਿ ਗੁਰਦੁਆਰਾ ਗੰਗਸਰ ਸਾਹਿਬ ਪਾਤਸਾਹੀ ਦਸਵੀਂ ਜੈਤੋਂ (ਫਰੀਦਕੋਟ) ਦਾ ਸਪਲੀਮੈਂਟਰੀ ਬਜਟ ਸਾਲ ੨੦੧੯-੨੦ ਹੇਠ ਲਿਖੇ ਅਨੁਸਾਰ ਪ੍ਰਵਾਨ ਕੀਤਾ ਜਾਂਦਾ ਹੈ:

| | | ਵੱਧ ਪ੍ਰਵਾਨਗੀ ਦੀ ਲੋੜ |
|---|---|---|
| ੧ | ਤਨਖਾਹ | ੭੫੦੦੦੦ |
| ੨ | ਮੇਲੇ ਗੁਰਪੁਰਬ | ੬੦੦੦੦ |
| ੩ | ਮੁਕੱਦਮੇ | ੩੦੦੦੦ |

੨੨੦) ਪੇਸ਼ ਹੋਣ ਤੇ ਪ੍ਰਵਾਨ ਹੋਇਆ ਕਿ ਗੁਰਦੁਆਰਾ ਪਾਤਸਾਹੀ ਪੰਜਵੀਂ ਚੋਹਲਾ ਸਾਹਿਬ (ਤਰਨ ਤਾਰਨ) ਦਾ ਪ੍ਰਵਾਨਿਤ ਬਜਟ ਸਾਲ ੨੦੨੦-੨੧ ਹੇਠ ਲਿਖੇ ਅਨੁਸਾਰ ਪ੍ਰਵਾਨ ਕੀਤਾ ਜਾਂਦਾ ਹੈ:

ਭਾਗ ਆਮਦਨ

| | | |
|---|---|---|
| ੧ | ਚੜ੍ਹਤ ਗੋਲਕਾਂ | ੨੩੦੦੦੦੦ |
| ੨ | ਵੱਟਕ ਕੜਾਹਿ ਪ੍ਰਸ਼ਾਦਿ | ੪੪੦੦੦੦ |
| ੩ | ਭੇਟਾ ਸ੍ਰੀ ਆਖੰਡ ਪਾਠ ਸਾਹਿਬ ਜੀ | ੩੪੦੦੦੦ |
| ੪ | ਸਹਾਇਤਾ ਲੰਗਰ | ੯੦੦੦੦ |
| ੫ | ਚੜ੍ਹਤ ਜਿਨਸ (ਲੰਗਰ) | ੦ |
| ੬ | ਸਹਾਇਤਾ ਇਮਾਰਤਾਂ | ੧੨੦੦੦੦ |
| ੭ | ਕਿਰਾਇਆਂ ਦੁਕਾਨਾਂ, ਮਕਾਨਾਂ ਆਦਿ | ੨੬੦੦੦੦੦ |
| ੮ | ਕਿਰਾਇਆ ਆਰਜੀ ਦੁਕਾਨਾ ਥੜੇ ਆਦਿ | ੧੮੦੦੦੦ |
| ੯ | ਠੇਕਾ ਜਮੀਨਾਂ | ੮੬੦੦੦੦੦ |
| ੧੦ | ਠੇਕਾ ਬਾਗ | ੮੩੦੦੦ |
| ੧੧ | ਸੂਦ ਬੈਂਕਾਂ | ੩੦੦੦੦ |
| ੧੨ | ਕੀਰਤਨ ਭੇਟਾ | ੧੦੦੦੦ |
| ੧੩ | ਫੁਟਕਲ | ੭੦੦੦ |
| | ਜੋੜ :- | **੧੪੮੦੦੦੦੦** |

ਭਾਗ ਖਰਚ

ਰੁਟੀਨ ਦੇ ਖਰਚੇ

| | | |
|---|---|---|
| ੧ | ਤਨਖਾਹਾਂ | ੭੨੫੦੦੦੦ |
| ੨ | ਕੜਾਹ ਪਸ਼ਾਦਿ ਖਰਚ | ੨੩੦੦੦੦ |

| | | |
|---|---|---|
| ੩ | ਸ੍ਰੀ ਆਖੰਡ ਪਾਠ ਸਾਹਿਬ | ੨੪੦੦੦੦ |
| ੪ | ਲੰਗਰ ਖਰਚ | ੧੦੦੦੦੦੦ |
| ੫ | ਮੇਲੇ ਗੁਰਪੁਰਬ | ੪੫੦੦੦੦ |
| ੬ | ਵਿਸ਼ੇਸ਼ ਗੁਰਮਤਿ ਸਮਾਗਮ | ੨੦੦੦੦ |
| ੭ | ਬਿਜਲੀ, ਪਾਣੀ ਤੇ ਰੋਸ਼ਨੀ | ੧੮੦੦੦੦ |
| ੮ | ਜਨਰੇਟਰ (ਤੇਲ ਅਤੇ ਮੁਰੰਮਤ) | ੪੩੦੦੦ |
| ੯ | ਸਫਰ ਖਰਚ | ੨੪੦੦੦ |
| ੧੦ | ਸਫਰ ਖਰਚ ਮੈਂਬਰ ਸਹਿਬਾਨ | ੫੦੦੦ |
| ੧੧ | ਸਟੇਸ਼ਨਰੀ ਅਤੇ ਛਪਾਈ ਆਦਿ | ੩੨੦੦੦ |
| ੧੨ | ਟੈਲੀਫੋਨ | ੫੦੦੦ |
| ੧੩ | ਡਾਕ ਖਰਚ | ੨੦੩੮ |
| ੧੪ | ਆਡਿਟ ਫੀਸ | ੧੦੦੦੦ |
| **੧੫** | **ਗੁਰਦੁਆਰਾ ਸਾਹਿਬ** | |
| ੳ) | ਪ੍ਰਸਾਦਿ ਸਿਰਪਾਉ | ੨੨੦੦੦੦ |
| ਅ) | ਜਿਊਟ-ਮੈਟਿੰਗ ਪਾਇਦਾਨ-ਗਲੀਚੇ | ੧੦੦੦੦ |
| ੲ) | ਫੁਟਕਲ | ੪੩੦੦੦ |
| ੧੬ | ਬੰਧਾਨ ਨਿਹੰਗ ਸਿੰਘਾਂ | ੦ |
| ੧੭ | ਮੁਕੱਦਮੇਂ | ੧੮੦੦੦ |
| ੧੮ | ਵਰਦੀਆਂ ਸਟਾਫ | ੨੮੦੦੦ |
| **੧੯** | **ਮੁਰੰਮਤਾਂ** | |
| ੳ) | ਮੁਰੰਮਤ ਇਮਾਰਤ | ੦ |
| ਅ) | ਮੁਰੰਮਤ ਸਮਾਨ | ੪੦੦੦੦ |
| ੨੦ | ਬੀਮਾਂ ਮੁਲਾਜਮਾਂ | ੨੪੦੦੦੦ |
| | **ਜੋੜ ਰੁਟੀਨ ਖਰਚ:-** | **੧੦੦੯੦੦੩੮** |
| **੨੧** | **ਫੰਡਜ਼** | |
| ੳ) | ਧਾਰਮਿਕ ਫੰਡ ਧਰਮ ਪ੍ਰਚਾਰ ਕਮੇਟੀ | ੧੮੦੯੯੮੧ |
| ਅ) | ਦਸਵੰਧ ਸ਼੍ਰੋਮਣੀ ਗੁ: ਪ੍ਰ: ਕਮੇਟੀ | ੧੨੦੬੬੫੪ |
| ੲ) | ਵਿਦਿਆ ਫੰਡ ਸ਼੍ਰੋਮਣੀ ਗੁ: ਪ੍ਰ: ਕਮੇਟੀ | ੬੦੩੩੨੭ |
| ਸ) | ਗੁਰਬਾਣੀ ਅਤੇ ਗੁਰਮਤਿ ਲਿਟ: ਫੰਡ ਸ਼੍ਰੋਮਣੀ ਕਮੇਟੀ | ੭੦੦੦੦ |
| ਹ) | ਸਿੱਖ ਇਤਿਹਾਸ ਫੰਡ ਸ਼੍ਰੋਮਣੀ ਗੁ: ਪ੍ਰ: ਕਮੇਟੀ | ੫੦੦੦੦ |
| ਕ) | ਸ਼ਹੀਦੀ ਫੰਡ ਸ਼੍ਰੋਮਣੀ ਕਮੇਟੀ | ੦ |
| ਖ) | ਗਰੈਚੁਅਟੀ ਤੇ ਤਨ: ਰਿਆਇਤੀ ਛੁੱਟੀਆਂ (ਸ਼ੋ: ਕਮੇਟੀ) | ੬੮੦੦੦੦ |
| ਗ) | ਸਹਾਇਤਾ ਸ਼੍ਰੋ. ਗੁ. ਪ੍ਰ. ਕਮੇਟੀ ਕੁਦਰਤੀ ਆਫਤਾਂ ਤੇ ਕੈਂਸਰ ਰਲੀਫ ਫੰਡ | ੦ |
| ਘ) | ਧਰਮ ਅਰਥ ਸ਼੍ਰੋਮਣੀ ਕਮੇਟੀ | ੨੦੦੦੦ |
| ਙ) | ਪੰਥਕ ਭਲਾਈ ਫੰਡ ਸ਼੍ਰੋਮਣੀ ਕਮੇਟੀ | ੧੦੦੦੦ |
| ਚ) | ਭਾਈਚਾਰਕ ਸੁਧਾਰ ਫੰਡ ਸ਼੍ਰੋਮਣੀ ਗੁ: ਪ੍ਰ: ਕਮੇਟੀ | ੧੦੦੦੦ |
| | **ਜੋੜ ਫੰਡਜ:-** | **੪੪੫੯੯੬੨** |
| **੨੨** | **ਸਹਾਇਤਾ** | |
| | ਸਹਾਇਤਾ ਗੁਰਦੁਆਰਾ ਪਿੰਡ ਠੱਠਾ (ਜੀਰਾ) ਨੂੰ ਮਟੀਰੀਅਲ | ੦ |
| | **ਜੋੜ:** | **੦** |

੨੩ ਪੂੰਜੀਗਤ ਖਰਚੇ

| | |
|---|---|
| ੳ) ਸਮਾਨ ਜਨਰਲ | ੫੦੦੦੦ |
| ਅ) ਨਵੇਂ ਬੋਰ ਕਨੈਕਸ਼ਨ ਅਤੇ ਕੋਠੇ ਆਦਿ | ੦ |
| ਜੋੜ: | ੫੦੦੦੦ |
| ਕੁੱਲ ਜੋੜ: | ੧੪੬੦੦੦੦੦ |

੨੨੧) ਪੇਸ਼ ਹੋਣ ਤੇ ਪ੍ਰਵਾਨ ਹੋਇਆ ਕਿ ਗੁਰਦੁਆਰਾ ਸਾਹਿਬ ਪਾਤਸਾਹੀ ਪੰਜਵੀਂ ਚੋਹਲਾ ਸਾਹਿਬ (ਤਰਨ ਤਾਰਨ) ਦਾ ਸਪਲੀਮੈਂਟਰੀ ਬਜਟ ਸਾਲ ੨੦੧੮-੧੯ ਹੇਠ ਲਿਖੇ ਅਨੁਸਾਰ ਪ੍ਰਵਾਨ ਕੀਤਾ ਜਾਂਦਾ ਹੈ:

| | | ਵੱਧ ਪ੍ਰਵਾਨਗੀ ਦੀ ਲੋੜ |
|---|---|---|
| ੧ | ਤਨਖਾਹ | ੨੯੧੮੫੬ |
| ੨ | ਕੜਾਹਿ ਪ੍ਰਸ਼ਾਦਿ | ੮੦੧੧ |
| ੩ | ਖਰਚ ਲੰਗਰ | ੮੭੨੬੯ |
| ੪ | ਸਟੇਸ਼ਨਰੀ | ੭੨੨੩ |
| ੫ | ਪ੍ਰਸ਼ਾਦਿ ਸਿਰੋਪਾਓ | ੭੦੨੧੪ |
| ੬ | ਫੁੱਟਕਲ | ੪੮੬੨ |
| ੭ | ਨਵੇਂ ਬੋਰ | ੪੧੮੦੦ |
| ੮ | ਵਿਸ਼ੇਸ਼ ਗੁਰਮਤਿ ਸਮਾਗਮ | ੭੯੮੯੦ |

੨੨੨) ਪੇਸ਼ ਹੋਣ ਤੇ ਪ੍ਰਵਾਨ ਹੋਇਆ ਕਿ ਗੁਰਦੁਆਰਾ ਸਾਹਿਬ ਪਾਤਸਾਹੀ ਪੰਜਵੀਂ ਚੋਹਲਾ ਸਾਹਿਬ (ਤਰਨ ਤਾਰਨ) ਦਾ ਸਪਲੀਮੈਂਟਰੀ ਬਜਟ ਸਾਲ ੨੦੧੯-੨੦ ਹੇਠ ਲਿਖੇ ਅਨੁਸਾਰ ਪ੍ਰਵਾਨ ਕੀਤਾ ਜਾਂਦਾ ਹੈ:

| | | ਵੱਧ ਪ੍ਰਵਾਨਗੀ ਦੀ ਲੋੜ |
|---|---|---|
| ੧ | ਪ੍ਰਸ਼ਾਦਿ ਸਿਰੋਪਾਓ | ੬੦੦੦੦ |
| ੨ | ਸਮਾਨ ਜਨਰਲ | ੬੦੦੦੦ |

੨੨੩) ਪੇਸ਼ ਹੋਣ ਤੇ ਪ੍ਰਵਾਨ ਹੋਇਆ ਕਿ ਗੁਰਦੁਆਰਾ ਬਾਬਾ ਸੰਗ ਜੀ, ਢੇਸੀਆਂ ਸੰਗ (ਜਲੰਧਰ) ਦਾ ਪ੍ਰਵਾਨਿਤ ਬਜਟ ਸਾਲ ੨੦੨੦-੨੧ ਹੇਠ ਲਿਖੇ ਅਨੁਸਾਰ ਪ੍ਰਵਾਨ ਕੀਤਾ ਜਾਂਦਾ ਹੈ:

ਭਾਗ ਆਮਦਨ

| | | |
|---|---|---|
| ੧ | ਚੜ੍ਹਤ ਗੋਲਕਾਂ | ੨੭੪੦੦੦੦ |
| ੨ | ਵੱਟਕ ਕੜਾਹਿ ਪ੍ਰਸ਼ਾਦਿ | ੬੩੦੦੦੦ |
| ੩ | ਭੇਟਾ ਸ੍ਰੀ ਆਖੰਡ ਪਾਠ ਸਾਹਿਬ ਜੀ | ੨੩੪੦੦੦੦ |
| ੪ | ਸਹਾਇਤਾ ਲੰਗਰ | ੪੦੦੦੦੦ |
| ੫ | ਚੜ੍ਹਤ ਜਿਨਸ (ਲੰਗਰ) | ੪੦੦੦੦੦ |
| ੬ | ਸਹਾਇਤਾ ਇਮਾਰਤ | ੮੬੦੦੦ |
| ੭ | ਕਿਰਾਇਆਂ ਦੁਕਾਨਾਂ, ਮਕਾਨਾਂ ਆਦਿ | ੧੮੦੦੦੦ |
| ੮ | ਆਰਜੀ ਦੁਕਾਨਾ ਫੜੀਆਂ ਆਦਿ | ੧੧੦੦੦੦ |
| ੯ | ਆਮਦਨ ਖੇਤੀਬਾੜੀ ਤੇ ਠੇਕਾ ਜਮੀਨ | ੦ |
| ੧੦ | ਸੂਦ ਬੈਂਕਾਂ | ੧੪੦੦੦ |
| ੧੧ | ਕਮਿਸ਼ਨ ਗੁਰਮਤਿ ਲਿਟਰੇਚਰ | ੧੦੦੦੦ |
| ੧੨ | ਕੀਰਤਨ ਭੇਟਾ | ੪੨੦੦੦ |
| ੧੩ | ਡਿਸਪੈਂਸਰੀ | ੦ |
| ੧੪ | ਪਸ਼ੂ ਧੰਨ | ੪੨੦੦੦ |

| | | |
|---|---|---|
| ੧੫ ਫੁਟਕਲ | | ੬੦੦੦ |
| | ਜੋੜ:- | ੭੦੦੦੦੦੦ |
| **ਭਾਗ ਖਰਚ** | | |
| **ਰੁਟੀਨ ਖਰਚੇ** | | |
| ੧ ਤਨਖਾਹ ਸਟਾਫ | | ੩੩੦੦੦੦੦ |
| ੨ ਕੜਾਹ ਪ੍ਰਸ਼ਾਦਿ ਖਰਚ | | ੨੨੦੦੦੦ |
| ੩ ਸ੍ਰੀ ਅਖੰਡ ਪਾਠ ਸਾਹਿਬ ਖਰਚ | | ੧੫੦੦੦੦੦ |
| ੪ ਲੰਗਰ ਖਰਚ | | ੩੦੦੦੦੦ |
| ੫ ਮੇਲੇ ਗੁਰਪੁਰਬ | | ੨੧੫੦੦੦ |
| ੬ ਵਿਸ਼ੇਸ ਗੁਰਮਤਿ ਸਮਾਗਮ | | ੨੦੦੦੦ |
| ੭ ਬਿਜਲੀ, ਪਾਣੀ ਰੋਸ਼ਨੀ | | ੩੩੦੦੦੦ |
| ੮ ਜਨਰੇਟਰ (ਤੇਲ ਅਤੇ ਮੁਰੰਮਤ) | | ੯੭੦੦੦ |
| ੯ ਖਰਚ ਗੱਡੀਆਂ (ਡੀਜਲ, ਮੁਰੰਮਤ ਆਦਿ) | | ੬੫੦੦੦ |
| **੧੦ ਸਫਰ ਖਰਚ** | | |
| ੳ) ਸਫਰ ਖਰਚ ਮੁਲਾਜਮਾਂ | | ੧੬੦੦੦ |
| ਅ) ਸਫਰ ਖਰਚ ਮੈਂਬਰ ਸਾਹਿਬਾਨ | | ੦ |
| ੧੧ ਸਟੇਸ਼ਨਰੀ ਅਤੇ ਛਪਾਈ ਆਦਿ | | ੨੦੦੦੦ |
| ੧੨ ਟੈਲੀਫੋਨ | | ੫੦੦੦ |
| ੧੩ ਡਾਕ ਖਰਚ | | ੧੦੮੬ |
| ੧੪ ਆਡਿਟ ਫੀਸ | | ੧੦੦੦੦ |
| **੧੫ ਗੁਰਦੁਆਰਾ ਸਾਹਿਬ** | | |
| ੳ) ਪ੍ਰਸ਼ਾਦਿ ਸਿਰੋਪਾਓ | | ੬੦੦੦੦ |
| ਅ) ਜਿਊਟ-ਮੈਟਿੰਗ ਪਾਏਦਾਨ- ਗਲੀਚੇ ਆਦਿ | | ੦ |
| ੲ) ਫੁਟਕਲ | | ੩੭੦੦੦ |
| ੧੬ ਬੰਧਾਨ ਨਿਹੰਗ ਸਿੰਘਾਂ | | ੦ |
| ੧੭ ਮੁੱਕਦਮੇਂ | | ੦ |
| ੧੮ ਵਰਦੀਆਂ ਸਟਾਫ | | ੮੦੦੦ |
| **੧੯ ਮੁਰੰਮਤਾਂ** | | |
| ੳ) ਮੁਰੰਮਤ ਇਮਾਰਤ | | ੦ |
| ਅ) ਮੁਰੰਮਤ ਸਮਾਨ | | ੨੫੦੦੦ |
| ੨੦ ਨਿਵਾਸ ਖਰਚ | | ੦ |
| ੨੧ ਧਰਮ ਅਰਥ ਲੋਕਲ | | ੦ |
| ੨੨ ਬੀਮਾਂ ਮੁਲਾਜਮਾਂ | | ੮੦੦੦੦ |
| ੨੩ ਪਸ਼ੂ ਸੰਭਾਲ | | ੪੦੦੦੦ |
| ੨੪ ਖਰਚ ਡਿਸਪੈਂਸਰੀ | | ੦ |
| | ਜੋੜ ਰੁਟੀਨ ਖਰਚ:- | ੬੩੪੯੦੮੬ |
| **੨੫ ਫੰਡਜ਼** | | |
| ੳ) ਧਾਰਮਿਕ ਫੰਡ ਧਰਮ ਪ੍ਰਚਾਰ ਕਮੇਟੀ | | ੯੪੦੪੫੭ |
| ਅ) ਦਸਵੰਧ ਸ਼੍ਰੋਮਣੀ ਗੁ: ਪ੍ਰ: ਕਮੇਟੀ | | ੬੨੬੯੭੧ |
| ੲ) ਵਿਦਿਆ ਫੰਡ ਸ਼੍ਰੋਮਣੀ ਗੁ: ਪ੍ਰ: ਕਮੇਟੀ | | ੩੧੩੪੮੬ |

| | |
|---|---|
| ਸ) ਗੁਰਬਾਣੀ ਅਤੇ ਗੁਰਮਤਿ ਲਿਟ:ਫੰਡ ਸ਼੍ਰੋਮਣੀ ਗੁ:ਪ੍ਰ:ਕਮੇਟੀ | ੫੦੦੦੦ |
| ਹ) ਸਿੱਖ ਇਤਿਹਾਸ ਫੰਡ ਸ਼੍ਰੋਮਣੀ ਗੁ: ਪ੍ਰ: ਕਮੇਟੀ | ੪੦੦੦੦ |
| ਕ) ਸ਼ਹੀਦੀ ਫੰਡ ਸ਼੍ਰੋਮਣੀ ਕਮੇਟੀ | ੦ |
| ਖ) ਗਰੈਚੁਅਟੀ ਤੇ ਤਨ: ਰਿਆਇਤੀ ਛੁੱਟੀਆਂ ਸ਼੍ਰੋ:ਕਮੇਟੀ | ੩੩੦੦੦੦ |
| ਗ) ਸਹਾਇਤਾ ਸ੍ਰੋ. ਗੁ. ਪ੍ਰ. ਕਮੇਟੀ ਕੁਦਰਤੀ ਆਫਤਾਂ ਤੇ ਕੈਂਸਰ ਰਲੀਫ ਫੰਡ | ੦ |
| ਘ) ਧਰਮ ਅਰਥ ਸ਼੍ਰੋਮਣੀ ਕਮੇਟੀ | ੪੦੦੦੦ |
| ਙ) ਪੰਥਕ ਭਲਾਈ ਫੰਡ ਸ਼੍ਰੋਮਣੀ ਕਮੇਟੀ | ੦ |
| ਚ) ਭਾਈਚਾਰਕ ਸੁਧਾਰ ਫੰਡ ਸ਼੍ਰੋਮਣੀ ਗੁ: ਪ੍ਰ: ਕਮੇਟੀ | ੦ |
| **ਜੋੜ ਫੰਡਜ:-** | **੨੩੪੦੯੧੪** |

**੨੬ ਸਹਾਇਤਾ**

| | |
|---|---|
| **ਜੋੜ:** | **੦** |

**੨੭ ਪੂੰਜੀਗਤ ਖਰਚੇ**

| | |
|---|---|
| ੳ) ਸਮਾਨ ਜਨਰਲ | ੧੦੦੦੦ |
| **ਜੋੜ:** | **੧੦੦੦੦** |
| **ਕੁੱਲ ਜੋੜ:** | **੮੭੦੦੦੦੦** |

**੨੨੪) ਪੇਸ਼ ਹੋਣ ਤੇ ਪ੍ਰਵਾਨ ਹੋਇਆ ਕਿ ਗੁਰਦੁਆਰਾ ਬਾਬਾ ਸੰਗ ਜੀ, ਢੇਸੀਆਂ ਸੰਗ (ਜਲੰਧਰ) ਦਾ ਸਪਲੀਮੈਂਟਰੀ ਬਜਟ ਸਾਲ ੨੦੧੮-੧੯ ਹੇਠ ਲਿਖੇ ਅਨੁਸਾਰ ਪ੍ਰਵਾਨ ਕੀਤਾ ਜਾਂਦਾ ਹੈ:**

| | | ਵੱਧ ਪ੍ਰਵਾਨਗੀ ਦੀ ਲੋੜ |
|---|---|---|
| ੧ | ਖਰਚ ਲੰਗਰ | ੧੭੬੯੧ |
| ੨ | ਸਟੇਸ਼ਨਰੀ | ੩੦੪ |
| ੩ | ਪ੍ਰਸ਼ਾਦਿ ਸਿਰੋਪਾਓ | ੧੪੮੫੫ |
| ੪ | ਫੁੱਟਕਲ | ੧੨੮੬੬ |

**੨੨੫) ਪੇਸ਼ ਹੋਣ ਤੇ ਪ੍ਰਵਾਨ ਹੋਇਆ ਕਿ ਗੁਰਦੁਆਰਾ ਬਾਬਾ ਸੰਗ ਜੀ, ਢੇਸੀਆਂ ਸੰਗ (ਜਲੰਧਰ) ਦਾ ਸਪਲੀਮੈਂਟਰੀ ਬਜਟ ਸਾਲ ੨੦੧੯-੨੦ ਹੇਠ ਲਿਖੇ ਅਨੁਸਾਰ ਪ੍ਰਵਾਨ ਕੀਤਾ ਜਾਂਦਾ ਹੈ:**

| | | ਵੱਧ ਪ੍ਰਵਾਨਗੀ ਦੀ ਲੋੜ |
|---|---|---|
| ੧ | ਖਰਚ ਜਨਰੇਟਰ | ੨੦੦੦੦ |

**੨੨੬) ਪੇਸ਼ ਹੋਣ ਤੇ ਪ੍ਰਵਾਨ ਹੋਇਆ ਕਿ ਗੁਰਦੁਆਰਾ ਭਾਈ ਤਾਰਾ ਸਿੰਘ ਜੀ ਸ਼ਹੀਦ ਪਿੰਡ ਵਾਂ, (ਤਰਨ ਤਾਰਨ) ਦਾ ਪ੍ਰਵਾਨਿਤ ਬਜਟ ਸਾਲ ੨੦੨੦-੨੧ ਹੇਠ ਲਿਖੇ ਅਨੁਸਾਰ ਪ੍ਰਵਾਨ ਕੀਤਾ ਜਾਂਦਾ ਹੈ:**

**ਭਾਗ ਆਮਦਨ**

| | | |
|---|---|---|
| ੧ | ਚੜ੍ਹਤ ਗੋਲਕਾਂ | ੧੫੪੦੦੦੦ |
| ੨ | ਵੱਟਕ ਕੜਾਹਿ ਪ੍ਰਸ਼ਾਦਿ | ੧੮੪੦੦੦ |
| ੩ | ਭੇਟਾ ਸ੍ਰੀ ਆਖੰਡ ਪਾਠ ਸਾਹਿਬ ਜੀ | ੭੬੫੦੦੦ |
| ੪ | ਸਹਾਇਤਾ ਲੰਗਰ | ੨੪੦੦੦ |
| ੫ | ਚੜ੍ਹਤ ਜਿਨਸ (ਲੰਗਰ) | ੨੦੦੦੦੦ |
| ੬ | ਸਹਾਇਤਾ ਇਮਾਰਤਾਂ | ੬੦੦੦ |
| ੭ | ਕਿਰਾਇਆਂ ਦੁਕਾਨਾਂ, ਮਕਾਨਾਂ ਆਦਿ | ੪੦੦੦੦ |
| ੮ | ਖੇਤੀਬਾੜੀ | ੫੬੦੦੦੦ |
| ੯ | ਠੇਕਾ ਜਮੀਨਾਂ | ੫੦੦੦੦੦੦ |
| ੧੦ | ਸੂਦ ਬੈਂਕਾਂ | ੨੫੦੦੦ |

| | | |
|---|---|---|
| ੧੧ ਫੁਟਕਲ | | ੬੦੦੦ |
| ੧੨ ਪਸ਼ੂ ਧੰਨ | | ੧੫੦੦੦੦ |
| | **ਜੋੜ:** | **੮੫੦੦੦੦੦** |

**ਭਾਗ ਖਰਚ**

**ਰੁਟੀਨ ਦੇ ਖਰਚੇ**

| | | |
|---|---|---|
| ੧ ਤਨਖਾਹਾਂ | | ੩੪੦੦੦੦੦ |
| ੨ ਕੜਾਹ ਪਸ਼ਾਦਿ ਖਰਚ | | ੧੦੦੦੦੦ |
| ੩ ਸ੍ਰੀ ਆਖੰਡ ਪਾਠ ਸਾਹਿਬ | | ੫੪੦੦੦੦ |
| ੪ ਲੰਗਰ ਖਰਚ | | ੪੮੦੦੦੦ |
| ੫ ਮੇਲੇ ਗੁਰਪੁਰਬ | | ੨੫੦੦੦੦ |
| ੬ ਬਿਜਲੀ, ਪਾਣੀ ਤੇ ਰੋਸ਼ਨੀ | | ੮੦੦੦੦ |
| ੭ ਜਨਰੇਟਰ (ਤੇਲ ਅਤੇ ਮੁਰੰਮਤ) | | ੫੨੦੦੦ |
| ੮ ਖਰਚ ਗੱਡੀਆਂ (ਡੀਜਲ, ਮੁਰੰਮਤ ਆਦਿ) | | ੯੦੦੦੦ |
| ੯ ਸਫਰ ਖਰਚ | | ੩੦੦੦੦ |
| ੧੦ ਸਫਰ ਖਰਚ ਮੈਂਬਰ ਸਾਹਿਬਾਨ | | ੫੦੦੦ |
| ੧੧ ਸਟੇਸ਼ਨਰੀ ਅਤੇ ਛਪਾਈ ਆਦਿ | | ੪੦੦੦੦ |
| ੧੨ ਟੈਲੀਫੋਨ | | ੫੦੦੦ |
| ੧੩ ਡਾਕ ਖਰਚ | | ੩੮੫ |
| ੧੪ ਆਡਿਟ ਫੀਸ | | ੧੦੦੦੦ |
| **੧੫ ਗੁਰਦੁਆਰਾ ਸਾਹਿਬ** | | |
| ੳ) ਪ੍ਰਸਾਦਿ ਸਿਰਪਾਉ | | ੧੬੫੦੦੦ |
| ਅ) ਜਿਊਟ-ਮੈਟਿੰਗ ਪਾਏਦਾਨ- ਗਲੀਚੇ ਆਦਿ | | ੧੫੦੦੦ |
| ੲ) ਫੁਟਕਲ | | ੪੫੦੦੦ |
| ੧੬ ਬੰਧਾਨ ਨਿਹੰਗ ਸਿੰਘਾਂ | | ੦ |
| ੧੭ ਮੁੱਕਦਮੇਂ | | ੧੦੦੦੦ |
| ੧੮ ਵਰਦੀਆਂ ਸਟਾਫ | | ੧੫੦੦੦ |
| **੧੯ ਮੁਰੰਮਤਾਂ** | | |
| ੳ) ਮੁਰੰਮਤ ਸਮਾਨ | | ੩੦੦੦੦ |
| ਅ) ਮੁਰੰਮਤ ਇਮਾਰਤ | | ੩੦੦੦੦ |
| ੲ) ਨਿਵਾਸ ਖਰਚ | | ੦ |
| ੨੦ ਅੰਮ੍ਰਿਤ ਸੰਚਾਰ (ਭੇਟਾ ਰਹਿਤ ਕਕਾਰ ਆਦਿ) | | ੧੦੦੦੦ |
| ੨੧ ਧਰਮ ਅਰਥ ਲੋਕਲ | | ੦ |
| ੨੨ ਬੀਮਾਂ ਮੁਲਾਜਮਾਂ | | ੧੫੦੦੦੦ |
| ੨੩ ਖੇਤੀਬਾੜੀ ਖਰਚ | | ੨੬੦੦੦੦ |
| ੨੪ ਪਸੂ ਧੰਨ | | ੬੦੦੦੦ |
| | **ਜੋੜ ਰੁਟੀਨ ਖਰਚ:-** | **੫੮੭੨੩੮੫** |
| **੨੫ ਫੰਡਜ਼** | | |
| ੳ) ਧਾਰਮਿਕ ਫੰਡ ਧਰਮ ਪ੍ਰਚਾਰ ਕਮੇਟੀ | | ੧੧੪੬੩੦੭ |
| ਅ) ਦਸਵੰਧ ਸ਼੍ਰੋਮਣੀ ਗੁ: ਪ੍ਰ: ਕਮੇਟੀ | | ੭੬੪੨੦੫ |
| ੲ) ਵਿਦਿਆ ਫੰਡ ਸ਼੍ਰੋਮਣੀ ਗੁ: ਪ੍ਰ: ਕਮੇਟੀ | | ੩੮੨੧੦੩ |

| | | |
|---|---|---|
| ਸ) | ਗੁਰਬਾਣੀ ਅਤੇ ਗੁਰਮਤਿ ਲਿਟ: ਫੰਡ ਸ਼੍ਰੋਮਣੀ ਗੁ: ਪ੍ਰ: ਕਮੇਟੀ | ੭੫੦੦੦ |
| ਹ) | ਸਿੱਖ ਇਤਿਹਾਸ ਫੰਡ ਸ਼੍ਰੋਮਣੀ ਗੁ: ਪ੍ਰ: ਕਮੇਟੀ | ੪੫੦੦੦ |
| ਕ) | ਸ਼ਹੀਦੀ ਫੰਡ ਸ਼੍ਰੋਮਣੀ ਕਮੇਟੀ | ੦ |
| ਖ) | ਗਰੈਚੁਅਟੀ ਤੇ ਤਨ:ਰਿਆਇਤੀ ਛੁੱਟੀਆਂ (ਸ਼ੋ:ਕਮੇਟੀ) | ੩੪੦੦੦੦ |
| ਗ) | ਸਹਾਇਤਾ ਸ੍ਰੋ. ਗੁ. ਪ੍ਰ. ਕਮੇਟੀ ਕੁਦਰਤੀ ਆਫਤਾਂ ਤੇ ਕੈਂਸਰ ਰਲੀਫ ਫੰਡ | ੦ |
| ਘ) | ਧਰਮ ਅਰਥ ਸ਼੍ਰੋਮਣੀ ਕਮੇਟੀ | ੨੦੦੦੦ |
| ਙ) | ਪੰਥਕ ਭਲਾਈ ਫੰਡ ਸ਼੍ਰੋਮਣੀ ਕਮੇਟੀ | ੧੫੦੦੦ |
| ਚ) | ਭਾਈਚਾਰਕ ਸੁਧਾਰ ਫੰਡ ਸ਼੍ਰੋਮਣੀ ਗੁ: ਪ੍ਰ: ਕਮੇਟੀ | ੧੫੦੦੦ |
| | ਜੋੜ ਫੰਡਜ:- | ੨੮੦੨੬੧੫ |

੨੬ ਸਹਾਇਤਾ

| | | |
|---|---|---|
| | ਜੋੜ: | ੦ |

੨੭ ਪੂੰਜੀਗਤ ਖਰਚੇ

| | | |
|---|---|---|
| ੳ) | ਸਮਾਨ ਜਨਰਲ | ੨੫੦੦੦ |
| ਅ) | ਨਵੇਂ ਬੋਰ ਅਤੇ ਕੁਨੈਕਸਨ ਆਦਿ | ੦ |
| ੲ) | ਤਰੱਕੀ ਗੁਰਦੁਆਰਾ ਸਾਹਿਬ | ੦ |
| | ਜੋੜ: | ੨੫੦੦੦ |
| | ਕੁੱਲ ਜੋੜ: | ੮੭੦੦੦੦੦ |

੨੨੭) ਪੇਸ਼ ਹੋਣ ਤੇ ਪ੍ਰਵਾਨ ਹੋਇਆ ਕਿ ਗੁਰਦੁਆਰਾ ਭਾਈ ਤਾਰਾ ਸਿੰਘ ਜੀ ਸ਼ਹੀਦ ਪਿੰਡ ਵਾਂ, (ਤਰਨ ਤਾਰਨ) ਦਾ ਸਪਲੀਮੈਂਟਰੀ ਬਜਟ ਸਾਲ ੨੦੧੮-੧੯ ਹੇਠ ਲਿਖੇ ਅਨੁਸਾਰ ਪ੍ਰਵਾਨ ਕੀਤਾ ਜਾਂਦਾ ਹੈ:

| | | ਵੱਧ ਪ੍ਰਵਾਨਗੀ ਦੀ ਲੋੜ |
|---|---|---|
| ੧ | ਤਨਖਾਹ ਸਟਾਫ | ੧੫੬੫੭੮ |
| ੨ | ਸ੍ਰੀ ਅਖੰਡਪਾਠ ਸਾਹਿਬ | ੭੦੦੦ |
| ੩ | ਸਟੇਸ਼ਨਰੀ | ੫੯੬ |
| ੪ | ਫੁੱਟਕਲ | ੨੧੩੪ |
| ੫ | ਮੁਕੱਦਮੇ | ੬੦੦੦ |
| ੬ | ਵਰਦੀਆਂ | ੧੨੮੪ |
| ੭ | ਖਰਚ ਖੇਤੀਬਾੜੀ | ੨੦੬੫੬ |

੨੨੮) ਪੇਸ਼ ਹੋਣ ਤੇ ਪ੍ਰਵਾਨ ਹੋਇਆ ਕਿ ਗੁਰਦੁਆਰਾ ਭਾਈ ਤਾਰਾ ਸਿੰਘ ਜੀ ਸ਼ਹੀਦ ਪਿੰਡ ਵਾਂ, (ਤਰਨ ਤਾਰਨ) ਦਾ ਸਪਲੀਮੈਂਟਰੀ ਬਜਟ ਸਾਲ ੨੦੧੯-੨੦ ਹੇਠ ਲਿਖੇ ਅਨੁਸਾਰ ਪ੍ਰਵਾਨ ਕੀਤਾ ਜਾਂਦਾ ਹੈ:

| | | ਵੱਧ ਪ੍ਰਵਾਨਗੀ ਦੀ ਲੋੜ |
|---|---|---|
| ੧ | ਸ੍ਰੀ ਅਖੰਡਪਾਠ ਸਾਹਿਬ | ੪੦੦੦੦ |
| ੨ | ਖਰਚ ਲੰਗਰ | ੧੫੦੦੦੦ |
| ੩ | ਬਿਜਲੀ ਪਾਣੀ ਰੋਸ਼ਨੀ | ੫੦੦੦੦ |
| ੪ | ਮੁਰੰਮਤ ਮਸ਼ੀਨਰੀ | ੨੦੦੦੦ |

੨੨੯) ਪੇਸ਼ ਹੋਣ ਤੇ ਪ੍ਰਵਾਨ ਹੋਇਆ ਕਿ ਗੁਰਦੁਆਰਾ ਸਾਹਿਬ ਪਾਤਸ਼ਾਹੀ ਪੰਜਵੀਂ ਓਠੀਆਂ, ਤਹਿਸੀਲ ਬਟਾਲਾ ਦਾ ਪ੍ਰਵਾਨਿਤ ਬਜਟ ਸਾਲ ੨੦੨੦-੨੧ ਹੇਠ ਲਿਖੇ ਅਨੁਸਾਰ ਪ੍ਰਵਾਨ ਕੀਤਾ ਜਾਂਦਾ ਹੈ:

ਭਾਗ ਆਮਦਨ

| | | |
|---|---|---|
| ੧ | ਚੜ੍ਹਤ ਗੋਲਕਾਂ | ੨੩੫੦੦੦੦ |

| | | |
|---|---|---|
| ੨ | ਵੱਟਕ ਕੜਾਹਿ ਪ੍ਰਸ਼ਾਦਿ | ੧੦੫੦੦੦੦ |
| ੩ | ਭੇਟਾ ਸ੍ਰੀ ਆਖੰਡ ਪਾਠ ਸਾਹਿਬ ਜੀ | ੪੦੦੦੦੦ |
| ੪ | ਸਹਾਇਤਾ ਲੰਗਰ | ੪੦੦੦੦ |
| ੫ | ਚੜ੍ਹਤ ਜਿਨਸ (ਲੰਗਰ) | ੦ |
| ੬ | ਸਹਾਇਤਾ ਇਮਾਰਤਾਂ | ੬੦੦੦੦ |
| ੭ | ਕਿਰਾਇਆਂ ਦੁਕਾਨਾਂ, ਮਕਾਨਾਂ | ੧੬੦੦੦੦ |
| ੮ | ਕਿਰਾਇਆ ਆਰਜੀ ਦੁਕਾਨਾਂ ਥੜੇ ਆਦਿ | ੦ |
| ੯ | ਠੇਕਾ ਜਮੀਨਾਂ | ੩੦੦੦੦੦੦ |
| ੧੦ | ਸੂਦ ਬੈਂਕਾਂ | ੩੨੦੦੦੦ |
| ੧੧ | ਕੀਰਤਨ ਭੇਟਾ | ੧੬੦੦੦ |
| ੧੨ | ਫੁਟਕਲ | ੪੦੦੦ |
| | ਜੋੜ :- | ੭੪੦੦੦੦੦ |

**ਭਾਗ ਖਰਚ**

**ਰੁਟੀਨ ਦੇ ਖਰਚੇ**

| | | |
|---|---|---|
| ੧ | ਤਨਖਾਹਾਂ | ੪੨੦੦੦੦੦ |
| ੨ | ਕੜਾਹ ਪਸ਼ਾਦਿ ਖਰਚ | ੪੨੦੦੦੦ |
| ੩ | ਸ੍ਰੀ ਆਖੰਡ ਪਾਠ ਸਾਹਿਬ | ੩੦੦੦੦੦ |
| ੪ | ਲੰਗਰ ਖਰਚ | ੧੬੦੦੦੦ |
| ੫ | ਮੇਲੇ ਗੁਰਪੁਰਬ | ੧੧੦੦੦੦ |
| ੬ | ਬਿਜਲੀ, ਪਾਣੀ ਤੇ ਰੋਸ਼ਨੀ | ੧੧੭੦੦੦ |
| ੭ | ਖਰਚ ਜਨਰੇਟਰ | ੯੦੦੦੦ |
| ੮ | ਖਰਚ ਗੱਡੀਆਂ | ੬੦੦੦੦ |
| **੯** | **ਸਫਰ ਖਰਚ** | |
| ੳ) | ਸਫਰ ਖਰਚ ਮੁਲਾਜਮਾਂ | ੧੬੦੦੦ |
| ਅ) | ਸਫਰ ਖਰਚ ਮੈਂਬਰ ਸਾਹਿਬਾਨ | ੫੦੦੦ |
| ੧੦ | ਸਟੇਸ਼ਨਰੀ ਅਤੇ ਛਪਾਈ ਆਦਿ | ੩੦੦੦੦ |
| ੧੧ | ਟੈਲੀਫੋਨ | ੮੦੦੦ |
| ੧੨ | ਡਾਕ ਖਰਚ | ੨੯੬੩ |
| ੧੩ | ਆਡਿਟ ਫੀਸ | ੧੦੦੦੦ |
| **੧੪** | **ਗੁਰਦੁਆਰਾ ਸਹਿਬ** | |
| ੳ) | ਪ੍ਰਸਾਦਿ ਸਿਰਪਾਉ | ੨੨੦੦੦੦ |
| ਅ) | ਜਿਊਟ-ਮੈਟਿੰਗ ਪਾਏਦਾਨ- ਗਲੀਚੇ | ੧੦੦੦੦ |
| ੲ) | ਫੁਟਕਲ | ੪੦੦੦੦ |
| ੧੫ | ਬੰਧਾਨ ਨਿਹੰਗ ਸਿੰਘ | ੦ |
| ੧੬ | ਮੁਕੱਦਮੇਂ | ੧੦੦੦੦ |
| ੧੭ | ਵਰਦੀਆਂ ਸਟਾਫ | ੧੫੦੦੦ |
| **੧੮** | **ਮੁਰੰਮਤਾਂ** | |
| ੳ) | ਮੁਰੰਮਤ ਸਮਾਨ | ੩੦੦੦੦ |
| ਅ) | ਇਮਾਰਤ ਮੁਰੰਮਤਾਂ | ੧੦੦੦੦ |
| ੧੯ | ਨਿਵਾਸ ਖਰਚ | ੦ |

**ਆਮਦਨ ਭਾਗ**

| | | |
|---|---|---|
| ੧ | ਟਿਊਸ਼ਨ ਫੀਸ, ਰਜਿਸਟ੍ਰੇਸ਼ਨ ਦਾਖਲਾ, ਜੁਰਮਾਨਾ, ਸਾਇੰਸ ਫੀਸ, ਸਪੋਰਟਸ ਫੀਸ | ੨੪੦੦੦੦੦ |
| ੨ | ਬੱਸ ਫੀਸ | ੪੬੦੦੦੦ |
| ੩ | ਕਮੀਸ਼ਨ (ਕਿਤਾਬਾਂ, ਵਰਦੀ ਆਦਿ) | ੪੦੦੦੦ |
| ੪ | ਸਹਾਇਤਾ ਬਜਟ / ਵਿਦਿਆ ਫੰਡਾਂ ਵਿੱਚੋਂ | ੧੨੦੦੦੦੦ |
| ੫ | ਸੂਦ ਬੈਂਕਾਂ | ੧੫੦੦੦ |
| ੬ | ਫੁਟਕਲ ਆਮਦਨ | ੮੦੦੦੦ |
| ੭ | ਡਾਇਰੀ / ਆਈ ਕਾਰਡ | ੬੦੦੦੦ |
| ੮ | ਪ੍ਰਾਸਪੈਕਟਸ | ੯੦੦੦ |
| ੯ | ਰੱਦੀ | ੦ |
| ੧੦ | ਕਿਤਾਬਾਂ | ੮੦੦੦੦ |
| | ਜੋੜ: | ੪੩੪੪੦੦੦ |
| | ਬੱਚਤਾਂ ਵਿੱਚੋਂ: | ੨੦੫੦੭੬੭ |
| | ਕੁੱਲ ਜੋੜ: | ੬੩੯੪੭੬੭ |

**ਭਾਗ ਖਰਚ**

| | | |
|---|---|---|
| ੧ | ਤਨਖਾਹ ਸਟਾਫ | ੪੧੩੬੦੦੦ |
| ੨ | ਪ੍ਰੀਖਿਆ ਤੇ ਸਟੇਸ਼ਨਰੀ | ੪੭੯੮੮ |
| ੩ | ਫਰਨੀਚਰ | ੪੯੯੫ |
| ੪ | ਸਫਰ / ਡਾਕ ਖਰਚ | ੪੫੦੦੦ |
| ੫ | ਲਾਇਬ੍ਰੇਰੀ | ੧੫੯੯੬ |
| ੬ | ਡੀਜਲ (ਜਨਰੇਟਰ ਤੇ ਬੱਸਾਂ) | ੪੭੯੮੮੦ |
| ੭ | ਬਿਜਲੀ | ੧੩੫੯੬੬ |
| ੮ | ਫੁਟਕਲ ਖਰਚੇ,ਸਾਉਂਡ ਸਿਸਟਮ,ਆਈ ਕਾਰਡ,ਗਰੀਨ ਬੋਰਡ,ਸਾਈਕਲ | ੩੦੦੦੦ |
| ੯ | ਖੇਡਾਂ ਦਾ ਸਮਾਨ | ੧੫੯੯੬ |
| ੧੦ | ਬਿਜਲੀ ਦਾ ਸਮਾਨ | ੧੯੯੯੫ |
| ੧੧ | ਰਿਫਰੈਸ਼ਮੈਂਟ | ੧੮੭੫੦ |
| ੧੨ | ਬਾਗਬਾਨੀ | ੧੧੨੫੦ |
| ੧੩ | ਆਡਿਟ ਫੀਸ | ੨੩੯੯੪ |
| ੧੪ | ਮੈਡੀਕਲ | ੩੭੫੦ |
| ੧੫ | ਕੰਪਿ: ਫਸਿ | ੧੫੯੯੬ |
| ੧੬ | ਸਲੇਬਸ / ਡਾਇਰੀ/ ਆਈ ਕਾਰਡ | ੨੭੯੯੩ |
| ੧੭ | ਸਲਾਨਾ ਸਮਾਗਮ | ੩੧੯੯੨ |
| ੧੮ | ਪ੍ਰਾਈਵੇਟ ਬੱਸਾਂ ਕਿਰਾਇਆ | ੩੯੫੯੦੧ |
| ੧੯ | ਸਾਇੰਸ ਲੈਬ | ੭੯੯੮੦ |
| ੨੦ | ਇਸ਼ਤਿਹਾਰਬਾਜੀ | ੩੧੯੯੨ |
| ੨੧ | ਸਮਾਰਟ ਕਲਾਸ ਰੂਮ | ੩੦੨੩੨ |
| ੨੨ | ਅੱਗ ਬੁਝਾਉ ਯੰਤਰ | ੩੯੯੯ |
| ੨੩ | ਟੈਲੀਫੋਨ | ੭੯੯੮ |
| ੨੪ | ਗਰਾਂਉਡ | ੭੯੯੮ |
| ੨੫ | ਪੱਖੇ / ਈ.ਸੀ. | ੧੫੯੯੬ |

| | | |
|---|---|---|
| ੨੬ | ਅਖਬਾਰ | ੧੫੦੦ |
| ੨੭ | ਯੂਨੀਫਾਰਮ | ੩੯੯੯੦ |
| ੨੮ | ਜਨਰਲ ਸਮਾਨ | ੨੩੯੯੪ |
| ੨੯ | ਬੈਂਕ ਚਾਰਜ | ੨੦੦੦ |
| ੩੦ | ਮੁਰਮੰਤ ਸਮਾਨ | ੨੭੯੯੩ |
| ੩੧ | ਕਿਤਾਬਾਂ ਬਿੱਲ ਅਤੇ ਕਾਪੀਆਂ | ੩੧੯੯੨੦ |
| ੩੨ | ਨਵੀਂ ਬੱਸ | ੦ |
| ੩੩ | ਜਨਰੇਟਰ | ੯੫੯੮ |
| ੩੪ | ਡਾਇਰੈਕਟੋਰੇਟ ਫੰਡ, ਗ੍ਰੈਚੁਇਟੀ ਫੰਡ | ੭੦੨੦੦ |
| ੩੫ | ਸੰਗੀਤ (Music) | ੩੯੯੯ |
| ੩੬ | ਬੱਸ (ਇੰਸ਼ੋਰੰਸ, ਆਰ. ਸੀ, ਟੈਕਸ ਆਦਿ) | ੨੧੫੯੪੬ |
| ੩੭ | ਠੇਕਾ (ਜ਼ਮੀਨ) | ੩੯੯੯੦ |
| | ਜੋੜ: | ੬੩੯੪੭੬੭ |
| | ਬੱਚਤ: | - |
| | ਕੁੱਲ ਜੋੜ: | ੬੩੯੪੭੬੭ |

੩੪੯) ਪੇਸ਼ ਹੋਣ ਤੇ ਪ੍ਰਵਾਨ ਹੋਇਆ ਕਿ ਸ੍ਰੀ ਗੁਰੂ ਹਰਗੋਬਿੰਦ ਸਾਹਿਬ ਖਾਲਸਾ ਪਬਲਿਕ ਸਕੂਲ, ਸ੍ਰੀ ਹਰਗੋਬਿੰਦਪੁਰ (ਗੁਰਦਾਸਪੁਰ) ਦਾ ਬਜਟ ਸਾਲ ੨੦੨੦-੨੦੨੧ ਹੇਠ ਲਿਖੇ ਅਨੁਸਾਰ ਪ੍ਰਵਾਨ ਕੀਤਾ ਜਾਂਦਾ ਹੈ:

**ਆਮਦਨ ਭਾਗ**

| | | |
|---|---|---|
| ੧ | ਟਿਊਸ਼ਨ ਫੀਸ, ਰਜਿਸਟ੍ਰੇਸ਼ਨ ਦਾਖਲਾ, ਜੁਰਮਾਨਾ | ੪੮੦੦੦੦੦ |
| ੨ | ਬੱਸ ਫੀਸ | ੧੦੮੦੦੦੦ |
| ੩ | ਕਮੀਸ਼ਨ (ਕਿਤਾਬਾਂ, ਵਰਦੀ ਆਦਿ) | ੪੪੦੦੦੦ |
| ੪ | ਸੂਦ ਬੈਂਕਾਂ | ੨੦੦੦੦੦ |
| ੫ | ਸਹਾਇਤਾ (ਸ਼੍ਰੋਮਣੀ ਕਮੇਟੀ) | ੦ |
| | ਜੋੜ | ੬੫੨੦੦੦੦ |
| | ਬੱਚਤਾਂ ਵਿੱਚੋਂ | ੩੭੨੭੪੪ |
| | ਕੁੱਲ ਜੋੜ | ੬੮੯੨੭੪੪ |

**ਭਾਗ ਖਰਚ**

| | | |
|---|---|---|
| ੧ | ਤਨਖਾਹ ਤੇ ਭੱਤੇ | ੪੮੪੦੦੦੦ |
| ੨ | ਸਟੇਸ਼ਨਰੀ | ੪੩੯੯੯ |
| ੩ | ਸਾਇੰਸ ਖਰਚੇ | ੧੧੯੯੭੦ |
| ੪ | ਮੁਰਮੰਤਾ | ੧੫੯੯੬੦ |
| ੫ | ਐਫੀਲੇਸ਼ਨ | ੭੯੯੮੦ |
| ੬ | ਇਸ਼ਤਿਹਾਰ | ੫੯੯੮੫ |
| ੭ | ਫਰਨੀਚਰ | ੭੯੯੮੦ |
| ੮ | ਸਪੋਰਟਸ ਖਰਚੇ | ੧੯੯੯੫ |
| ੯ | ਬੱਸ ਖ੍ਰੀਦ | ੦ |
| ੧੦ | ਬਿਜਲੀ | ੧੧੯੯੭੦ |
| ੧੧ | ਆਡਿਟ ਫੀਸ | ੩੧੯੯੨ |
| ੧੨ | ਸਫਰ ਖਰਚੇ | ੩੯੯੯੦ |

| | | |
|---|---|---|
| ੧੩ | ਡੀਜਲ (ਜਨਰੇਟਰ ਤੇ ਬੱਸਾਂ) | ੫੫੯੯੬੦ |
| ੧੪ | ਕੰਪਿਊਟਰ, ਪ੍ਰਿੰਟਰ ਆਦਿ | ੧੯੯੯੫ |
| ੧੫ | ਟੈਲੀਫੋਨ ਦਾ ਬਿੱਲ | ੭੯੯੮ |
| ੧੬ | ਸੀਵਰੇਜ | ੭੫੦੦ |
| ੧੭ | ਪ੍ਰਾਸਪੈਕਟਸ | ੭੯੯੮ |
| ੧੮ | ਸੰਗੀਤਕ ਸਾਜੋ ਸਮਾਨ | ੧੫੯੯੬ |
| ੧੯ | ਗਰਾਂਉਂਡ ਮੈਨਟੈਨਸ | ੧੮੭੫੦ |
| ੨੦ | ਅਖਬਾਰ | ੫੫੯੯ |
| ੨੧ | ਦਫਤਰੀ ਖਰਚੇ | ੩੯੯੯ |
| ੨੨ | ਡਾਇਰੈਕਟੋਰੇਟ ਫੰਡ | ੫੯੯੮੫ |
| ੨੩ | ਬੋਰਡ ਫੀਸ | ੧੫੦੦੦ |
| ੨੪ | ਇੰਟਰ ਸਕੂਲ ਕਲਚਰਲ ਫੇਸਟ | ੩੯੯੯੦ |
| ੨੫ | ਡਾਕ ਖਰਚਾ | ੩੯੯੯ |
| ੨੬ | ਪੱਖੇ ਅਤੇ ਏ.ਸੀ. | ੩੯੯੬ |
| ੨੭ | ਰਿਫਰੈਸ਼ਮੈਂਟ | ੧੫੯੯੬ |
| ੨੮ | ਬੈਂਕ ਖਰਚ | ੨੩੯੯ |
| ੨੯ | ਇਮਤਿਹਾਨ ਖਰਚ | ੧੫੯੯੬ |
| ੩੦ | ਟੀਚਰ ਵਰਕਸ਼ਾਪ | ੭੯੯੮ |
| ੩੧ | ਆਰ.ਉ. | ੩੯੯੯ |
| ੩੨ | ਅਟੈਂਡੈਂਸ ਮਸ਼ੀਨ | ੦ |
| ੩੩ | ਬਗੀਚਾ ਸਾਂਭ-ਸੰਭਾਲ | ੭੯੯੮ |
| ੩੪ | ਸੈਨੀਟੇਸ਼ਨ ਖਰਚ | ੩੯੯੯ |
| ੩੫ | ਗੈਸ ਕੁੰਨੈਕਸ਼ਨ | ੩੯੯੯ |
| ੩੬ | ਫਾਇਰ ਸੇਫਟੀ | ੭੯੯੮ |
| ੩੭ | ਕਿਤਾਬਾਂ | ੩੯੯੯੦੦ |
| ੩੮ | ਵਾਟਰ ਕੂਲਰ ਮਾਇਕਰੋ ਵੇਵ | ੧੫੯੯੬ |
| ੩੯ | ਸੀ ਸੀ ਟੀ ਵੀ ਕੈਮਰੇ | ੩੯੯੯੦ |
| | ਜੋੜ: | ੬੮੯੨੭੪੪ |
| | ਬੱਚਤ: | |
| | ਕੁੱਲ ਜੋੜ: | ੬੮੯੨੭੪੪ |

੩੫੦) ਪੇਸ਼ ਹੋਣ ਤੇ ਪ੍ਰਵਾਨ ਹੋਇਆ ਕਿ ਗੁਰੂ ਤੇਗ ਬਹਾਦਰ ਪਬਲਿਕ ਸਕੂਲ, ਛਾਜਲੀ, ਸੰਗਰੂਰ ਦਾ ਬਜਟ ਸਾਲ ੨੦੨੦-੨੦੨੧ ਹੇਠ ਲਿਖੇ ਅਨੁਸਾਰ ਪ੍ਰਵਾਨ ਕੀਤਾ ਜਾਂਦਾ ਹੈ:-

**ਆਮਦਨ ਭਾਗ**

| | | |
|---|---|---|
| ੧ | ਫੀਸਾਂ ਅਤੇ ਫੰਡ (ਦਾਖਲਾ ਫੀਸ, ਮਹੀਨਾਵਾਰ ਫੀਸ) | ੨੧੬੦੦੦੦ |
| ੨ | ਕਿਤਾਬਾਂ ਵਿਕਰੀ | ੩੬੦੦੦੦ |
| ੩ | ਬੈਂਕ ਵਿਆਜ | ੫੦੦੦੦ |
| ੪ | ਸਹਾਇਤਾ ਸ਼੍ਰੋਮਣੀ ਕਮੇਟੀ | ੯੫੦੦੦੦ |
| ੫ | ਕਾਪੀਆਂ | ੫੬੦੦੦ |
| ੬ | ਸਕੂਲ ਡਾਇਰੀ | ੬੪੦੦੦ |
| | ਜੋੜ: | ੩੬੪੦੦੦੦ |

| | |
|---|---|
| ਬੱਚਤਾਂ ਵਿੱਚੋਂ: | - |
| ਕੁੱਲ ਜੋੜ: | ੩੬੪੦੦੦੦ |

**ਭਾਗ ਖਰਚ**

| | | |
|---|---|---|
| ੧ | ਤਨਖਾਹਾਂ (ਟੀਚਿੰਗ) | ੧੫੮੪੦੦੦ |
| ੨ | ਤਨਖਾਹਾਂ (ਨਾਨ-ਟੀਚਿੰਗ) | ੪੯੬੩੨੦ |
| ੩ | ਸਟੇਸ਼ਨਰੀ | ੩੧੯੯੨ |
| ੪ | ਬਿਜਲੀ ਮੀਟਰ ਸਕਿਊਰਟੀ | ੦ |
| ੫ | ਬਿਜਲੀ ਮੀਟਰ ਮਹੀਨਾਵਾਰ ਖਰਚ | ੭੯੯੮੦ |
| ੬ | ਟੈਲੀਫੋਨ ਤੇ ਡਾਕ ਖਰਚਾ | ੭੯੯੮ |
| ੭ | ਗੈਸ ਕੁਨੈਕਸ਼ਨ | ੦ |
| ੮ | ਗੈਸ ਖਰਚ | ੫੨੫੦ |
| ੯ | ਸਾਇੰਸ ਲੈਬ ਦਾ ਸਮਾਨ | ੯੫੯੭੬ |
| ੧੦ | ਫਰਨੀਚਰ (ਲੋੜ ਅਨੁਸਾਰ) | ੨੪੯੭੫ |
| ੧੧ | ਕੰਪਿ: (ਲੋੜ ਅਨੁਸਾਰ) | ੨੩੯੭੬ |
| ੧੨ | ਸਮਾਰਟ ਕਲਾਸ ਰੂਮ | ੩੯੯੯੦ |
| ੧੩ | ਅਖ਼ਬਾਰ / ਰਸਾਲੇ | ੭੯੯੮ |
| ੧੪ | ਪ੍ਰਾਹੁਣਚਾਰੀ | ੭੯੯੮ |
| ੧੫ | ਆਡਿਟ ਫੀਸ | ੪੭੯੮੮ |
| ੧੬ | ਆਈ ਕਾਰਡ | ੫੫੯੯ |
| ੧੭ | ਐਜੂਕੇਸ਼ਨ ਫੰਡ (ਡਾਇਰੈਕਟੋਰੇਟ) | ੨੩੪੦੦ |
| ੧੮ | ਬੈਂਕ ਖਰਚ | ੨੦੦੦ |
| ੧੯ | ਟੀਚਰ ਵਰਕਸ਼ਾਪ | ੭੯੯੮ |
| ੨੦ | ਸਫਰ ਖਰਚ | ੨੩੯੯੪ |
| ੨੧ | ਲਾਇਬ੍ਰੇਰੀ ਕਿਤਾਬਾਂ | ੧੫੯੯੬੦ |
| ੨੨ | ਇੰਪਰੈਸਟ | ੫੫੯੮੬ |
| ੨੩ | ਇਸ਼ਤਿਹਾਰ ਖਰਚ | ੧੧੯੯੭ |
| ੨੪ | ਖੇਡਾਂ ਦਾ ਸਮਾਨ | ੭੯੯੮ |
| ੨੫ | ਬਾਗਬਾਨੀ | ੧੧੨੫੦ |
| ੨੬ | ਐਫੀਲੇਸ਼ਨ ਸਬੰਧੀ ਖਰਚੇ | ੨੭੩੦੦ |
| ੨੭ | ਕੰਪਿ: ਰਿਪੇਅਰ | ੭੯੯੮ |
| ੨੮ | ਬਿਜਲੀ ਖਰਚ (ਰਿਪੇਅਰ) | ੧੯੯੯੫ |
| ੨੯ | ਕਿਤਾਬਾਂ | ੧੫੯੯੬੦ |
| ੩੦ | ਸਹਿ ਅਕਾਮਿਕ ਗਤੀਵਿਧੀਆਂ | ੧੧੯੯੭ |
| ੩੧ | ਆਵਾਜਾਈ ਖਰਚ (ਗੱਡੀਆਂ) | ੧੫੯੯੬ |
| ੩੨ | ਸਫਾਈ ਖਰਚ/ਰਸੋਈ ਖਰਚ | ੩੧੯੯੨ |
| ੩੩ | ਕਾਪੀਆਂ | ੭੯੯੮੦ |
| ੩੪ | ਫੁਟਕਲ | ੧੮੭੫੦ |
| ੩੫ | ਕੈਮਰਾ ਖਰੀਦ | ੦ |
| ੩੬ | ਬਿਜਲੀ ਸਮਾਨ ਖਰੀਦ | ੧੯੯੯੫ |
| ੩੭ | ਜਰਨੇਟਰ/ ਇੰਨਵਟਰ | ੭੯੯੨੦ |

| | |
|---|---|
| ਜੋੜ: | ੩੨੩੮੫੦੬ |
| ਬੱਚਤ: | ੪੦੧੪੯੪ |
| ਕੁੱਲ ਜੋੜ: | ੩੬੪੦੦੦੦ |

੩੫੧) ਪੇਸ਼ ਹੋਣ ਤੇ ਪ੍ਰਵਾਨ ਹੋਇਆ ਕਿ ਗੁਰੂ ਨਾਨਕ ਦੇਵ ਅਕੈਡਮੀ.ਸੀ.ਸੈਕੰਡਰੀ ਜਲੰਧਰ ਰੋਡ ਬਟਾਲਾ ਦਾ ਸਪਲੀਮੈਂਟਰੀ ਬਜਟ ਸਾਲ ੨੦੧੮-੧੯ ਹੇਠ ਲਿਖੇ ਅਨੁਸਾਰ ਪ੍ਰਵਾਨ ਕੀਤਾ ਜਾਂਦਾ ਹੈ:

| | | ਵੱਧ ਪ੍ਰਵਾਨਗੀ ਦੀ ਲੋੜ |
|---|---|---|
| ੧ | ਤਨਖਾਹ | ੪੮੩੦੦੧ |
| ੨ | ਟਾਈਆ ਬੈਲਟਾਂ | ੩੫੦ |
| ੩ | ਈ.ਪੀ.ਐਫ ਜੁਰਮਾਨਾ | ੫੨੦੦੦ |
| ੪ | ਡੀਜਲ ਤੇਲ | ੬੯੪੪ |
| ੫ | ਡਾਇਰੀਆਂ | ੧੧੨੯੩ |
| ੬ | ਈ.ਐਸ.ਆਈ ਜੁਰਮਾਨਾ | ੨੮੧੧੨੧ |

੩੫੨) ਪੇਸ਼ ਹੋਣ ਤੇ ਪ੍ਰਵਾਨ ਹੋਇਆ ਕਿ ਗੁਰੂ ਨਾਨਕ ਦੇਵ ਅਕੈਡਮੀ.ਸੀ.ਸੈਕੰਡਰੀ ਜਲੰਧਰ ਰੋਡ ਬਟਾਲਾ ਦਾ ਸਪਲੀਮੈਂਟਰੀ ਬਜਟ ਸਾਲ ੨੦੧੯-੨੦ ਹੇਠ ਲਿਖੇ ਅਨੁਸਾਰ ਪ੍ਰਵਾਨ ਕੀਤਾ ਜਾਂਦਾ ਹੈ:

| | | ਵੱਧ ਪ੍ਰਵਾਨਗੀ ਦੀ ਲੋੜ |
|---|---|---|
| ੧ | ਤਨਖਾਹ | ੬੨੯੯੩੬ |
| ੨ | ਰਿਪੇਅਰ (ਬਿਲਡਿੰਗ.ਫਰਨੀਚਰ) | ੧੧੫੯੮ |
| ੩ | ਬੈਂਕ ਖਰਚਾ | ੧੩੧੦੫ |
| ੪ | ਈ.ਪੀ.ਐਫ ਜੁਰਮਾਨਾ | ੫੫੦੦ |
| ੫ | ਸਟਾਫ ਬੀਮਾਂ | ੫੦੦੦੦ |
| ੬ | ਗ੍ਰੈਚੁਇਟੀ ਫੰਡ | ੧੫੮੮੮੦ |

੩੫੩) ਪੇਸ਼ ਹੋਣ ਤੇ ਪ੍ਰਵਾਨ ਹੋਇਆ ਕਿ ਸਾਹਿਬਜਾਦਾ ਜੋਰਾਵਰ ਸਿੰਘ ਪਬਲਿਕ ਸਕੂਲ,ਨਡਾਲਾ,(ਕਪੂਰਥਲਾ) ਦਾ ਸਪਲੀਮੈਂਟਰੀ ਬਜਟ ਸਾਲ ੨੦੧੮-੧੯ ਹੇਠ ਲਿਖੇ ਅਨੁਸਾਰ ਪ੍ਰਵਾਨ ਕੀਤਾ ਜਾਂਦਾ ਹੈ:

| | | |
|---|---|---|
| ੧ | ਇਸ਼ਤਿਹਾਰਬਾਜੀ ਖਰਚ | ੬੧੦ |
| ੨ | ਐਫੀਲੀਏਸ਼ਨ ਖਰਚ (ਸੀ.ਬੀ. ਐਸ.ਈ.) | ੯੪੯੦੦ |
| ੩ | ਆਡਿਟ ਫੀਸ | ੧੪੬੦੪ |
| ੪ | ਡੀਜਲ ਖਰਚ (ਬੱਸ) | ੨੮੧੨੮੦ |
| ੫ | ਬਿਜਲੀ ਖਰਚ (ਬਿੱਲ) | ੨੯੬੩੬ |
| ੬ | ਬਿਜਲੀ ਰਿਪੇਅਰ ਖਰਚ | ੧੩੭੨੭ |
| ੭ | ਜਨਰੇਟਰ ਖਰਚ (ਰਿਪੇਅਰ ਅਤੇ ਡੀਜਲ) | ੨੯੬੯੧ |
| ੮ | ਹੋਰ ਖਰਚੇ (ਫੁਟਕਲ) | ੭੬੮੧੪ |
| ੯ | ਡਾਕ ਖਰਚ | ੨੯੫੬ |
| ੧੦ | ਚਾਹ ਪਾਣੀ ਖਰਚਾਂ | ੨੦੯੫ |
| ੧੧ | ਤਨਖਾਹ ਸਟਾਫ | ੩੧੦੦੯੪ |

੩੫੪) ਪੇਸ਼ ਹੋਣ ਤੇ ਪ੍ਰਵਾਨ ਹੋਇਆ ਕਿ ਸਾਹਿਬਜਾਦਾ ਜੋਰਾਵਰ ਸਿੰਘ ਪਬਲਿਕ ਸਕੂਲ,ਨਡਾਲਾ,(ਕਪੂਰਥਲਾ) ਦਾ ਸਪਲੀਮੈਂਟਰੀ ਬਜਟ ਸਾਲ ੨੦੧੯-੨੦ ਹੇਠ ਲਿਖੇ ਅਨੁਸਾਰ ਪ੍ਰਵਾਨ ਕੀਤਾ ਜਾਂਦਾ ਹੈ:-

| | | ਵੱਧ ਪ੍ਰਵਾਨਗੀ ਦੀ ਲੋੜ |
|---|---|---|
| ੧ | ਇਸ਼ਤਿਹਾਰਬਾਜੀ ਖਰਚ | ੧੫੫੯੦ |

| | | |
|---|---|---|
| ੨ | ਐਫਿਲਿਏਸ਼ਨ ਖਰਚਾਂ (ਸੀ.ਬੀ.ਐਸ.ਸੀ.) | ੩੯੦੭੩ |
| ੩ | ਗਰਊਂਡ ਖਰਚ | ੫੦੮੦ |
| ੪ | ੮੯ ਦਿਨਾਂ ਵਾਲੇ ਮੁਲਾਜਮਾਂ ਦੀ ਤਨਖਾਹ | ੭੧੭੨੪ |
| ੫ | ਆਈ ਕਾਰਡ | ੬੬੦ |
| ੬ | ਟੈਕਸ ਇੰਨਸੋਰੈਂਸ ਅਤੇ ਹੋਰ ਖਰਚੇ (ਬੱਸ) | ੧੩੩੨੪੮ |
| ੭ | ਅਖਬਾਰ ਅਤੇ ਮੈਗਜੀਨ ਆਦਿ ਖਰਚ | ੩੮੯ |
| ੮ | ਦਫਤਰੀ ਖਰਚ | ੨੧੭੭੦ |
| ੯ | ਡਾਕ ਖਰਚ | ੩੬੦੯ |
| ੧੦ | ਡਾਇਰੀ, ਪ੍ਰਾਸਪੈਕਟਸ ਆਦਿ ਖਰਚ | ੨੨੦੬੭ |
| ੧੧ | ਸਮਾਰਟ ਕਲਾਸ ਰੂਮ | ੯੯੦੦੦ |
| ੧੨ | ਸਫਰ ਖਰਚ | ੭੯੨੫ |
| ੧੪ | ਗ੍ਰੈਚੁਇਟੀ | ੯੪੮੦੦ |

**੩੫੫) ਪੇਸ਼ ਹੋਣ ਤੇ ਪ੍ਰਵਾਨ ਹੋਇਆ ਕਿ ਸ੍ਰੀ ਗੁਰੂ ਰਾਮਦਾਸ ਖਾਲਸਾ ਸੀ:/ਸੈਕੰਡਰੀ ਸਕੂਲ, ਰਾਮਸਰ ਰੋਡ, ਸ੍ਰੀ ਅੰਮ੍ਰਿਤਸਰ ਸਾਹਿਬ ਦਾ ਸਪਲੀਮੈਂਟਰੀ ਬਜਟ ਸਾਲ ੨੦੧੮-੧੯ ਹੇਠ ਲਿਖੇ ਅਨੁਸਾਰ ਪ੍ਰਵਾਨ ਕੀਤਾ ਜਾਂਦਾ ਹੈ:-**

| | | ਵੱਧ ਪ੍ਰਵਾਨਗੀ ਦੀ ਲੋੜ |
|---|---|---|
| ੧ | ਕੰਟਨਜੈਂਸੀ | ੨੧੦੦੬੦ |
| ੨ | ਬਿੱਲ ਬਿੱਜਲੀ | ੨੩੯੮੮੧ |
| ੩ | ਬਿੱਲ ਟੈਲੀਫੋਨ | ੧੧੦੬੨ |
| ੪ | ਆਡਿਟ ਫੀਸ | ੨੯੭੩੬ |

**੩੫੬) ਪੇਸ਼ ਹੋਣ ਤੇ ਪ੍ਰਵਾਨ ਹੋਇਆ ਕਿ ਡਾਇਰੈਕਟੋਰੇਟ ਆਫ ਐਜੂਕੇਸ਼ਨ, ਐਸ.ਜੀ.ਪੀ.ਸੀ. ਦਾ ਬਜਟ ਸਾਲ ੨੦੨੦-੨੦੨੧ ਹੇਠ ਲਿਖੇ ਅਨੁਸਾਰ ਪ੍ਰਵਾਨ ਕੀਤਾ ਜਾਂਦਾ ਹੈ:-**

**ਭਾਗ ਆਮਦਨ**

| | | |
|---|---|---|
| ੧ | ਉਮੀਦਵਾਰਾਂ ਤੋਂ ਲਈ ਜਾਣ ਵਾਲੀ ਅਰਜੀ ਫੀਸ | ੨੨੦੦੦੦੦ |
| ੨ | ਡਾਇਰੈਕਟਰ ਐਜੂਕੇਸ਼ਨ ਡਿਵੈਲਪਮੈਂਟ ਫੰਡ | ੫੭੦੦੦੦੦ |
| ੩ | ਬੈਂਕ ਸੂਦ | ੧੫੫੦੦੦ |
| ੪ | ਹੋਰ ਆਮਦਨ | ੦ |
| | **ਜੋੜ ਆਮਦਨ:** | **੮੦੫੫੦੦੦** |
| | **ਬੱਚਤ ਵਿੱਚੋਂ:** | **੭੨੫੫੦੦** |
| | **ਕੁੱਲ ਜੋੜ:** | **੮੭੮੦੫੦੦** |

**ਭਾਗ ਖ਼ਰਚ**

| | | |
|---|---|---|
| ੧ | ਤਨਖਾਹ | ੬੬੦੦੦੦੦ |
| ੨ | ਖ਼ਤ ਪਤਰੀ ਖ਼ਰਚ | ੬੫੦੦੦ |
| ੩ | ਰਿਫਰੈਸ਼ਮੈਂਟ (ਮੀਟਿੰਗ/ਇੰਟਰਵਿਊ ਆਦਿ) | ੧੫੦੦੦੦ |
| ੪ | ਸਫਰ ਖ਼ਰਚ ਅਤੇ ਮਾਣ ਭੱਤਾ (ਯੂਨੀਵਰਸਿਟੀ ਨੁਮਾਇੰਦੇ) | ੨੦੦੦੦੦ |
| ੫ | ਲੀਗਲ ਖ਼ਰਚ | ੦ |
| ੬ | ਆਡਿਟ ਫੀਸ | ੫੦੦੦੦ |
| ੭ | ਟੈਲੀਫੋਨ ਖ਼ਰਚ | ੧੨੦੦੦ |
| ੮ | ਸਟੇਸ਼ਨਰੀ / ਪ੍ਰਿੰਟਿਗ ਖ਼ਰਚ | ੨੨੫੦੦੦ |
| ੯ | ਅਖਬਾਰ / ਰਸਾਲੇ / ਕਿਤਾਬਾਂ | ੯੦੦੦ |

| | |
|---|---|
| ੧੦ ਦਫਤਰੀ ਕਰੋਕਰੀ | ੧੦੦੦੦ |
| ੧੧ ਐਪਲੀਕੇਸ਼ਨ ਅਤੇ ਐਫਿਲੀਏਸ਼ਨ ਚਾਰਜਿਜ਼ | ੦ |
| ੧੨ ਗੱਡੀਆਂ ਦਾ ਰਿਪੇਅਰ ਖਰਚਾ | ੧੮੦੦੦੦ |
| ੧੩ ਗੱਡੀਆਂ ਦੀ ਇੰਸ਼ੋਰੈਂਸ | ੪੫੦੦੦ |
| ੧੪ ਕੰਪਿਊਟਰ ਪ੍ਰਿੰਟਿੰਗ ਰਿਪੇਅਰ | ੪੦੦੦੦ |
| ੧੫ ਗੱਡੀਆਂ ਦਾ ਡੀਜ਼ਲ ਖਰਚ | ੪੦੦੦੦੦ |
| ੧੬ ਇੰਟਰਨੈਟ ਖਰਚ | ੭੫੦੦੦ |
| ੧੭ ਬਿਜਲੀ ਖਰਚ | ੨੦੦੦੦੦ |
| ੧੮ ਏ.ਸੀ. ਖਰਚ | ੬੦੦੦ |
| ੧੯ ਪੱਖੇ ਖਰਚ | ੦ |
| ੨੦ ਟੋਲ ਟੈਕਸ | ੩੫੦੦ |
| ੨੧ ਹੋਰ ਖ਼ਰਚ | ੧੦੦੦੦੦ |
| ੨੨ ਫਰਨੀਚਰ ਖਰਚ | ੫੦੦੦ |
| ੨੩ ਵਾਟਰ ਕੂਲਰ, ਆਰ.ਓ., ਇਨਵਰਟਰ, ਇਲੈਕਟ੍ਰੋਨਿਕ ਚਿਮਨੀ ਅਤੇ ਪੱਖੇ | ੦ |
| ੨੪ ਜਨਰੇਟਰ ਖਰਚ | ੦ |
| ੨੫ ਕੰਪਿਊਟਰ, ਹਾਰਡਵੇਅਰ ਅਤੇ ਸਾਫਟਵੇਅਰ, ਐਲ.ਈ.ਡੀ., ਫੋਟੋਸਟੇਟ ਮਸ਼ੀਨ, ਸਰਵਰ ਸਪੇਸ | ੧੫੦੦੦੦ |
| ੨੬ ਪਾਰਕ ਅਤੇ ਬਾਗਬਾਨੀ | ੫੦੦੦੦ |
| ੨੭ ਦਫਤਰੀ ਉਪਕਰਨ ਖਰਚ (Camera EPBX and Printers) | ੦ |
| ਜੋੜ ਖਰਚ: | ੮੭੮੦੫੦੦ |
| ਬੱਚਤ: | - |
| ਕੁੱਲ ਜੋੜ: | ੮੭੮੦੫੦੦ |

ਬਜਟ ਪੇਸ਼ ਕਰਨ ਉਪਰੰਤ ਪ੍ਰਧਾਨ ਸਾਹਿਬ ਵੱਲੋਂ ਹਾਊਸ ਵਿੱਚ ਮੈਂਬਰ ਸਾਹਿਬਾਨ ਨੂੰ ਬਜਟ ਪਾਸ ਕਰਨ ਦੀ ਪ੍ਰਵਾਨਗੀ ਦੇਣ ਲਈ ਬੇਨਤੀ ਕੀਤੀ, ਜਿਸ ਦੀ ਹਾਊਸ ਵਿੱਚ ਹਾਜ਼ਰ ਮੈਂਬਰ ਸਾਹਿਬਾਨ ਵੱਲੋਂ ਜੈਕਾਰਿਆਂ ਦੀ ਗੂੰਜ ਵਿੱਚ ਪ੍ਰਵਾਨਗੀ ਦਿੱਤੀ ਗਈ।

ਪ੍ਰਧਾਨ ਸਾਹਿਬ ਵੱਲੋਂ ਕੁੱਝ ਜ਼ਰੂਰੀ ਮਤੇ ਹਾਊਸ ਵਿੱਚ ਹੇਠ ਲਿਖੇ ਅਨੁਸਾਰ ਪੇਸ਼ ਕੀਤੇ ਗਏ ਜਿੰਨ੍ਹਾਂ ਦੀ ਹਾਊਸ ਵਿੱਚ ਹਾਜ਼ਰ ਮੈਂਬਰ ਸਾਹਿਬਾਨ ਵੱਲੋਂ ਜੈਕਾਰਿਆਂ ਦੀ ਗੂੰਜ ਵਿੱਚ ਸਰਬਸੰਮਤੀ ਨਾਲ ਪ੍ਰਵਾਨਗੀ ਦਿੱਤੀ ਗਈ:-

੩੫੭

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਸ੍ਰੀ ਅੰਮ੍ਰਿਤਸਰ ਸਾਹਿਬ ਦਾ ਅੱਜ ਦਾ ਇਹ ਜਨਰਲ ਇਜਲਾਸ ਜੰਮੂ ਕਸ਼ਮੀਰ ਦੀਆਂ ਸਰਕਾਰੀ ਭਾਸ਼ਾਵਾਂ ਦੀ ਸੂਚੀ ਵਿੱਚੋਂ ਪੰਜਾਬੀ ਭਾਸ਼ਾ ਨੂੰ ਬਾਹਰ ਕਰਨ ਦੀ ਸਖ਼ਤ ਸ਼ਬਦਾਂ ਵਿਚ ਨਿੰਦਾ ਕਰਦਾ ਹੈ। ਜੰਮੂ ਕਸ਼ਮੀਰ ਖਿੱਤੇ ਅੰਦਰ ਵੱਡੀ ਗਿਣਤੀ ਵਿੱਚ ਲੋਕ ਪੰਜਾਬੀ ਭਾਸ਼ਾ ਬੋਲਦੇ ਹਨ।ਇਥੇ ਪੰਜਾਬੀ ਨੂੰ ਸੰਵਿਧਾਨਕ ਤੌਰ 'ਤੇ ਵੀ ਮਾਨਤਾ ਰਹੀ ਹੈ। ਮਹਾਰਾਜਾ ਰਣਜੀਤ ਸਿੰਘ ਦੇ ਸਮੇਂ ਜੰਮੂ ਕਸ਼ਮੀਰ ਖੇਤਰ ਸਿੱਖ ਰਾਜ ਦਾ ਹਿੱਸਾ ਰਿਹਾ ਹੈ। ਹੈਰਾਨੀ ਵਾਲੀ ਗੱਲ ਹੈ ਕਿ ਖਿੱਤੇ ਦੇ ਇਤਿਹਾਸ, ਰਵਾਇਤਾਂ ਦੇ ਨਾਲ-ਨਾਲ ਵੱਡੀ ਗਿਣਤੀ ਲੋਕਾਂ ਦੀਆਂ ਭਾਵਨਾਵਾਂ ਦਾ ਖ਼ਿਆਲ ਰੱਖੇ ਬਿਨਾਂ ਜੰਮੂ ਕਸ਼ਮੀਰ ਭਾਸ਼ਾ ਬਿੱਲ ਪਾਸ ਕਰ ਦਿੱਤਾ ਗਿਆ। ਇਸ ਬਿੱਲ ਵਿੱਚੋਂ ਪੰਜਾਬੀ ਨੂੰ ਬਾਹਰ ਕਰਨਾ ਕਿਸੇ ਵੀ ਤਰ੍ਹਾਂ ਜਾਇਜ਼ ਨਹੀਂ ਮੰਨਿਆ ਜਾ ਸਕਦਾ। ਇਸ ਤੋਂ ਪਹਿਲਾਂ ਵੀ ਘੱਟ ਗਿਣਤੀ ਸਿੱਖਾਂ ਨਾਲ ਜੰਮੂ ਕਸ਼ਮੀਰ ਵਿਚ ਅਨਿਆਂ ਹੋ ਰਿਹਾ ਹੈ। ਸਿੱਖ ਜੰਮੂ ਕਸ਼ਮੀਰ ਅੰਦਰ ਘੱਟਗਿਣਤੀਆਂ ਵਾਲੀਆਂ ਸਹੂਲਤਾਂ ਤੋਂ ਵਾਂਝੇ ਹਨ। ਹੁਣ ਭਾਸ਼ਾ ਬਿੱਲ ਵਿੱਚੋਂ ਪੰਜਾਬੀ ਨੂੰ ਨਕਾਰ ਕੇ ਇਕ ਹੋਰ ਧੱਕਾ ਕੀਤਾ ਗਿਆ ਹੈ।

ਅੱਜ ਦਾ ਜਨਰਲ ਇਜਲਾਸ ਭਾਰਤ ਸਰਕਾਰ ਪਾਸੋਂ ਮੰਗ ਕਰਦਾ ਹੈ ਕਿ ਜੰਮੂ ਕਸ਼ਮੀਰ ਭਾਸ਼ਾ ਬਿੱਲ ਵਿਚ ਪੰਜਾਬੀ ਨੂੰ ਮੁੜ ਸ਼ਾਮਲ ਕੀਤਾ ਜਾਵੇ। ਜਨਰਲ ਇਜਲਾਸ ਪੰਜਾਬ ਦੇ ਸਮੂਹ ਸੰਸਦ ਮੈਂਬਰਾਂ ਨੂੰ ਅਪੀਲ ਕਰਦਾ ਹੈ ਕਿ ਉਹ ਇਸ ਮਾਮਲੇ ਸਬੰਧੀ ਸੰਸਦ ਅੰਦਰ ਅਵਾਜ਼ ਬੁਲੰਦ ਕਰਨ।

ਅੱਜ ਦਾ ਇਹ ਜਨਰਲ ਇਜਲਾਸ ਇਹ ਵੀ ਮਹਿਸੂਸ ਕਰਦਾ ਹੈ ਕਿ ਮਾਂ-ਬੋਲੀ ਪੰਜਾਬੀ ਨਾਲ ਪੰਜਾਬ ਅਤੇ ਚੰਡੀਗੜ੍ਹ ਵਿਚ ਵੀ ਵਿਤਕਰਾ ਵਖਰੇਵਾਂ ਕੀਤਾ ਜਾ ਰਿਹਾ ਹੈ। ਵਿਦਿਅਕ ਅਤੇ ਵਿੱਤੀ ਅਦਾਰਿਆਂ ਅੰਦਰ ਪੰਜਾਬੀ ਦੀ ਥਾਂ ਹਿੰਦੀ ਅਤੇ ਅੰਗਰੇਜ਼ੀ ਨੂੰ ਪ੍ਰਮੁੱਖਤਾ ਦਿੱਤੀ ਜਾ ਰਹੀ ਹੈ। ਪੰਜਾਬ ਸਰਕਾਰ ਅਤੇ ਭਾਸ਼ਾ ਵਿਭਾਗ ਪੰਜਾਬ ਵੀ ਇਸ ਪਾਸੇ ਖ਼ਾਸ ਧਿਆਨ ਨਹੀਂ ਦੇ ਰਹੇ। ਜਨਰਲ ਇਜਲਾਸ ਪੰਜਾਬ ਸਰਕਾਰ ਪਾਸੋਂ ਮੰਗ ਕਰਦਾ ਹੈ ਕਿ ਪੰਜਾਬੀ ਨੂੰ ਸੂਬੇ ਅੰਦਰ ਅਮਲੀ ਰੂਪ ਵਿਚ ਸਿਖਰਲਾ ਰੁਤਬਾ ਦਵਾਉਣ ਲਈ ਵਚਨਬੱਧ ਹੋਵੇ। ਪੰਜਾਬ ਦੇ ਸਾਰੇ ਸਰਕਾਰੀ ਦਫ਼ਤਰਾਂ ਵਿਚ ਕੰਮ-ਕਾਜ ਪੰਜਾਬੀ ਭਾਸ਼ਾ ਵਿਚ ਕਰਨਾ ਯਕੀਨੀ ਬਣਾਇਆ ਜਾਵੇ। ਜਨਰਲ ਇਜਲਾਸ ਭਾਰਤ ਸਰਕਾਰ ਪਾਸੋਂ ਇਹ ਵੀ ਮੰਗ ਕਰਦਾ ਹੈ ਕਿ ਪੰਜਾਬੀ ਵੱਸੋਂ ਵਾਲੇ ਸੂਬਿਆਂ ਵਿਚ ਪੰਜਾਬੀ ਭਾਸ਼ਾ ਨੂੰ ਬਣਦਾ ਮਾਣ-ਸਤਿਕਾਰ ਦਵਾਉਣ ਲਈ ਉਪਰਾਲੇ ਕੀਤੇ ਜਾਣ।

੩੫੮

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਸ੍ਰੀ ਅੰਮ੍ਰਿਤਸਰ ਸਾਹਿਬ ਦਾ ਅੱਜ ਦਾ ਇਹ ਜਨਰਲ ਇਜਲਾਸ ਭਾਰਤ ਸਰਕਾਰ ਵੱਲੋਂ ਪਾਸ ਕੀਤੇ ਗਏ ਕਿਸਾਨ ਵਿਰੋਧੀ ਬਿੱਲਾਂ ਨੂੰ ਪ੍ਰਵਾਨ ਨਹੀਂ ਕਰਦਾ। ਇਹ ਬਿੱਲ ਦੇਸ਼ ਦੀ ਕਿਸਾਨੀ ਨੂੰ ਦਬਾਉਣ ਅਤੇ ਬਰਬਾਦ ਕਰਨ ਵਾਲੇ ਹਨ, ਜਿਸ ਨਾਲ ਪੂਰੇ ਦੇਸ਼ ਦੇ ਕਿਸਾਨਾਂ ਅੰਦਰ ਭਾਰੀ ਵਿਰੋਧ ਅਤੇ ਗੁੱਸੇ ਦੀ ਲਹਿਰ ਪਾਈ ਜਾ ਰਹੀ ਹੈ। ਇਸ ਨੂੰ ਲੈ ਕੇ ਕਿਸਾਨਾਂ ਵੱਲੋਂ ਜਗ੍ਹਾ-ਜਗ੍ਹਾ ਧਰਨੇ ਦਿੱਤੇ ਜਾ ਰਹੇ ਹਨ। ਇਨ੍ਹਾਂ ਬਿੱਲਾਂ ਨਾਲ ਸਭ ਤੋਂ ਵੱਧ ਪੰਜਾਬ ਅਤੇ ਹਰਿਆਣਾ ਦੇ ਕਿਸਾਨ ਪ੍ਰਭਾਵਿਤ ਹੋਣਗੇ। ਜੇਕਰ ਕਿਸਾਨੀ ਹੀ ਖੁਸ਼ਹਾਲ ਨਾ ਰਹੀ ਤਾਂ ਇਸ ਦਾ ਅਸਰ ਦੇਸ਼ ਦੇ ਹਰ ਵਰਗ 'ਤੇ ਪਵੇਗਾ। ਕਿਸਾਨ ਦੇਸ਼ ਦੇ ਅੰਨਦਾਤੇ ਵਜੋਂ ਜਾਣਿਆ ਜਾਂਦਾ ਹੈ। ਇਸ ਲਈ ਕਿਸਾਨਾਂ ਦੀ ਬਾਂਹ ਫੜ੍ਹਨਾ ਸਰਕਾਰਾਂ ਦਾ ਮੁੱਢਲਾ ਫ਼ਰਜ਼ ਹੈ।

ਅੱਜ ਦਾ ਇਹ ਜਨਰਲ ਇਜਲਾਸ ਭਾਰਤ ਸਰਕਾਰ ਪਾਸੋਂ ਪੁਰਜ਼ੋਰ ਮੰਗ ਕਰਦਾ ਹੈ ਕਿ ਕਿਸਾਨੀ ਸਬੰਧੀ ਪਾਸ ਕੀਤੇ ਗਏ ਬਿੱਲਾਂ ਨੂੰ ਲਾਗੂ ਨਾ ਕੀਤਾ ਜਾਵੇ। ਜੇਕਰ ਕਿਸਾਨ ਹਿੱਤਾਂ ਦੇ ਵਿਰੁੱਧ ਇਹ ਫੈਸਲਾ ਲਾਗੂ ਕੀਤਾ ਗਿਆ ਤਾਂ ਭਵਿੱਖ ਵਿਚ ਕਿਸਾਨ ਜੋ ਪਹਿਲਾਂ ਹੀ ਕਰਜ਼ੇ ਦੀ ਮਾਰ ਹੇਠਾਂ ਹਨ, ਦੀ ਹਾਲਤ ਹੋਰ ਨਿੱਘਰ ਜਾਵੇਗੀ। ਅੱਜ ਦਾ ਇਹ ਜਨਰਲ ਇਜਲਾਸ ਭਾਰਤ ਭਰ ਦੇ ਸਮੂਹ ਸੰਸਦ ਮੈਂਬਰਾਂ ਨੂੰ ਅਪੀਲ ਕਰਦਾ ਹੈ ਕਿ ਕਿਸਾਨਾਂ ਨੂੰ ਤਬਾਹ ਕਰਨ ਵਾਲੇ ਇਨ੍ਹਾਂ ਬਿੱਲਾਂ ਵਿਰੁੱਧ ਅਵਾਜ਼ ਉਠਾ ਕੇ ਕਿਸਾਨ ਹਿੱਤਾਂ ਦੀ ਰਾਖੀ ਕਰਨ।

੩੫੯

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਸ੍ਰੀ ਅੰਮ੍ਰਿਤਸਰ ਸਾਹਿਬ ਦਾ ਅੱਜ ਦਾ ਇਹ ਜਨਰਲ ਇਜਲਾਸ ਪਾਕਿਸਤਾਨ ਅੰਦਰ ਸਿੱਖਾਂ ਦੇ ਗੁਰਦੁਆਰਾ ਸਾਹਿਬਾਨ ਦੀ ਹੋਂਦ ਖ਼ਤਮ ਕਰਨ ਦੀਆਂ ਕੀਤੀਆਂ ਜਾ ਰਹੀਆਂ ਕੋਸ਼ਿਸ਼ਾਂ ਦੀ ਸਖ਼ਤ ਸ਼ਬਦਾਂ ਵਿਚ ਨਿੰਦਾ ਕਰਦਾ ਹੈ। ਮਿਲੀਆਂ ਰਿਪੋਰਟਾਂ ਅਨੁਸਾਰ ਪਾਕਿਸਤਾਨ ਅੰਦਰ ਇਤਿਹਾਸਕ ਗੁਰਦੁਆਰਾ ਸਾਹਿਬਾਨ ਨੂੰ ਪੁਲਿਸ ਥਾਣੇ ਅਤੇ ਕਬਰਾਂ ਆਦਿ ਵਿਚ ਬਦਲਿਆ ਜਾ ਰਿਹਾ ਹੈ। ਕਈ ਗੁਰਦੁਆਰਾ ਸਾਹਿਬਾਨ ਅੰਦਰ ਪਸ਼ੂ ਬੰਨ੍ਹੇ ਜਾ ਰਹੇ ਹਨ। ਬਹੁਤ ਸਾਰੇ ਗੁਰੂ ਘਰਾਂ ਦੀਆਂ ਇਮਾਰਤਾਂ 'ਤੇ ਨਜਾਇਜ਼ ਕਬਜ਼ੇ ਕੀਤੇ ਗਏ ਹਨ। ੧੯੪੭ ਦੀ ਦੇਸ਼ ਵੰਡ ਨਾਲ ਸਿੱਖਾਂ ਦੇ ਸੈਂਕੜੇ ਗੁਰਦੁਆਰੇ ਪਾਕਿਸਤਾਨ ਅੰਦਰ ਰਹਿ ਗਏ ਹਨ। ਭਾਵੇਂ ਕਿ ਬਹੁਤ ਸਾਰੇ ਗੁਰਦੁਆਰਿਆਂ ਵਿਚ ਇਸ ਸਮੇਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪ੍ਰਕਾਸ਼ ਨਹੀਂ ਹੈ, ਪਰੰਤੂ ਇਸ ਦਾ ਮਤਲਬ ਇਹ ਨਹੀਂ ਹੈ ਕਿ ਗੁਰਦੁਆਰਾ ਸਾਹਿਬਾਨ ਦੀਆਂ ਪੁਰਾਤਨ ਇਮਾਰਤਾਂ ਦੀ ਹੋਂਦ ਹੀ ਖ਼ਤਮ ਕਰ ਦਿੱਤੀ ਜਾਵੇ।

ਅੱਜ ਦਾ ਇਹ ਜਨਰਲ ਇਜਲਾਸ ਪਾਕਿਸਤਾਨ ਸਰਕਾਰ ਪਾਸੋਂ ਮੰਗ ਕਰਦਾ ਹੈ ਕਿ ਉਹ ਸਿੱਖਾਂ ਦੇ ਗੁਰੂ ਘਰਾਂ ਦੀਆਂ ਪੁਰਾਤਨ ਇਮਾਰਤਾਂ ਦੀ ਸਾਂਭ-ਸੰਭਾਲ ਧਾਰਮਿਕ ਨਜ਼ਰੀਏ ਤੋਂ ਕਰੇ। ਜਿਹੜੇ ਗੁਰਦੁਆਰਾ ਸਾਹਿਬਾਨ ਦੀਆਂ ਇਮਾਰਤਾਂ 'ਤੇ ਸਥਾਨਕ ਲੋਕਾਂ ਦੇ ਨਜਾਇਜ਼ ਕਬਜ਼ੇ ਹਨ, ਉਨ੍ਹਾਂ ਖ਼ਿਲਾਫ਼ ਸਖ਼ਤ ਕਾਰਵਾਈ ਕੀਤੀ ਜਾਵੇ। ਜਨਰਲ ਇਜਲਾਸ ਭਾਰਤ ਸਰਕਾਰ ਪਾਸੋਂ ਵੀ ਇਹ ਮੰਗ ਕਰਦਾ ਹੈ ਕਿ ਪਾਕਿਸਤਾਨ ਅੰਦਰ ਗੁਰਦੁਆਰਾ ਸਾਹਿਬਾਨ ਦੀਆਂ ਇਮਾਰਤਾਂ ਦੀ ਹੋਂਦ ਖ਼ਤਮ ਕੀਤੇ ਜਾਣ ਅਤੇ ਉਨ੍ਹਾਂ 'ਤੇ ਨਜਾਇਜ਼ ਕਬਜ਼ਿਆਂ ਦਾ ਮਾਮਲਾ ਪਾਕਿਸਤਾਨ ਸਰਕਾਰ ਪਾਸ ਕੂਟਨੀਤਕ ਪੱਧਰ 'ਤੇ ਉਠਾਏ।

੩੬੦

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਸ੍ਰੀ ਅੰਮ੍ਰਿਤਸਰ ਸਾਹਿਬ ਦਾ ਅੱਜ ਦਾ ਇਹ ਜਨਰਲ ਇਜਲਾਸ ਗੁਰਦੁਆਰਾ ਸ੍ਰੀ ਦਰਬਾਰ ਸਾਹਿਬ, ਕਰਤਾਰਪੁਰ ਸਾਹਿਬ (ਪਾਕਿਸਤਾਨ) ਦਾ ਲਾਂਘਾ ਮੁੜ ਖੋਲ੍ਹਣ ਦੀ ਭਾਰਤ ਸਰਕਾਰ ਪਾਸੋਂ ਮੰਗ ਕਰਦਾ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਦੇ ਪਾਵਨ ਅਸਥਾਨ ਗੁਰਦੁਆਰਾ ਸ੍ਰੀ ਦਰਬਾਰ ਸਾਹਿਬ, ਕਰਤਾਰਪੁਰ ਸਾਹਿਬ ਨਾਲ ਸਿੱਖ ਜਗਤ ਦੀਆਂ ਧਾਰਮਿਕ ਭਾਵਨਾਵਾਂ ਜੁੜੀਆਂ ਹੋਈਆਂ ਹਨ। ਸੰਗਤਾਂ ਦੀਆਂ ਅਰਦਾਸਾਂ ਤੋਂ ਬਾਅਦ ਇਸ ਅਸਥਾਨ ਦਾ ਲਾਂਘਾ ਖੁੱਲ੍ਹਣ 'ਤੇ ਗੁਰੂ ਨਾਨਕ ਨਾਮ ਲੇਵਾ ਸੰਗਤਾਂ ਅੰਦਰ ਭਾਰੀ ਖੁਸ਼ੀ ਪਾਈ ਗਈ। ਮੌਜੂਦਾ ਸਮੇਂ ਕੋਰੋਨਾ ਮਹਾਮਾਰੀ ਕਾਰਨ ਇਹ ਲਾਂਘਾ ਵਕਤੀ ਤੌਰ 'ਤੇ

ਬੰਦ ਹੋ ਗਿਆ ਸੀ। ਹੁਣ ਜਦੋਂ ਬਹੁਤ ਸਾਰੇ ਵਪਾਰਕ ਅਤੇ ਧਾਰਮਿਕ ਅਸਥਾਨ ਖੋਲ੍ਹਣ ਦੀ ਸਰਕਾਰਾਂ ਵੱਲੋਂ ਇਜਾਜ਼ਤ ਦਿੱਤੀ ਜਾ ਚੁੱਕੀ ਹੈ, ਤਾਂ ਕਰਤਾਰਪੁਰ ਸਾਹਿਬ ਦਾ ਲਾਂਘਾ ਵੀ ਮੁੜ ਖੋਲ੍ਹਣ ਲਈ ਵੀ ਭਾਰਤ ਸਰਕਾਰ ਨੂੰ ਤੁਰੰਤ ਫੈਸਲਾ ਲੈਣਾ ਚਾਹੀਦਾ ਹੈ।

ਅੱਜ ਦਾ ਜਨਰਲ ਇਜਲਾਸ ਪਾਕਿਸਤਾਨ ਸਰਕਾਰ ਵੱਲੋਂ ਲਾਂਘਾ ਮੁੜ ਖੋਲ੍ਹਣ ਦੇ ਕੀਤੇ ਐਲਾਨ ਦਾ ਸਵਾਗਤ ਕਰਦਿਆਂ ਭਾਰਤ ਸਰਕਾਰ ਪਾਸੋਂ ਪੁਰਜ਼ੋਰ ਮੰਗ ਕਰਦਾ ਹੈ ਕਿ ਉਹ ਵੀ ਬਿਨਾ ਦੇਰੀ ਕੀਤਿਆਂ ਲਾਂਘਾ ਖੋਲ੍ਹਣ ਦਾ ਐਲਾਨ ਕਰੇ।

ਜਨਰਲ ਇਜਲਾਸ ਭਾਰਤ ਸਰਕਾਰ ਪਾਸੋਂ ਗੁਰਦੁਆਰਾ ਸ੍ਰੀ ਦਰਬਾਰ ਸਾਹਿਬ ਸ੍ਰੀ ਕਰਤਾਰਪੁਰ ਸਾਹਿਬ ਪਾਕਿਸਤਾਨ ਦੇ ਖੁੱਲ੍ਹੇ ਦਰਸ਼ਨ ਦੀਦਾਰ ਕਰਨ ਲਈ ਲਾਂਘੇ ਰਾਹੀਂ ਜਾਣ ਵਾਲੀਆਂ ਸੰਗਤਾਂ ਲਈ ਪਾਸਪੋਰਟ ਦੀ ਸ਼ਰਤ ਨੂੰ ਖਤਮ ਕਰਨ ਅਤੇ ਯਾਤਰਾ ਪ੍ਰਕਿਰਿਆ ਸਰਲ ਬਣਾਉਣ ਦੀ ਵੀ ਅਪੀਲ ਕਰਦਾ ਹੈ।

੩੬੧

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਸ੍ਰੀ ਅੰਮ੍ਰਿਤਸਰ ਸਾਹਿਬ ਦਾ ਅੱਜ ਦਾ ਇਹ ਜਨਰਲ ਇਜਲਾਸ ਭਾਰਤ ਸਰਕਾਰ ਪਾਸੋਂ ਪੁਰਜ਼ੋਰ ਮੰਗ ਕਰਦਾ ਹੈ ਕਿ ਉਤਰਾਖੰਡ, ਸਿੱਕਮ ਅਤੇ ਉੜੀਸਾ ਆਦਿ ਵਿਖੇ ਸਥਿਤ ਸਿੱਖਾਂ ਦੇ ਵੱਖ-ਵੱਖ ਇਤਿਹਾਸਕ ਗੁਰਦੁਆਰਾ ਸਾਹਿਬਾਨ ਦਾ ਪ੍ਰਬੰਧ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੂੰ ਸੌਂਪਿਆ ਜਾਵੇ। ਜਗਤ ਗੁਰੂ ਸ੍ਰੀ ਗੁਰੂ ਨਾਨਕ ਦੇਵ ਜੀ ਨਾਲ ਸਬੰਧਤ ਗੁਰਦੁਆਰਾ ਗਿਆਨ ਗੋਦੜੀ ਸਾਹਿਬ ਹਰਿ ਕੀ ਪਉੜੀ ਹਰਿਦੁਆਰ (ਉਤਰਾਖੰਡ), ਗੁਰਦੁਆਰਾ ਗੁਰੂ ਡਾਂਗਮਾਰ, ਚੁੰਗਥਾਂਗ (ਸਿੱਕਮ), ਗੁਰਦੁਆਰਾ ਬਾਵਲੀ ਮੱਠ, ਮੰਗੂ ਮੱਠ ਤੇ ਪੰਜਾਬੀ ਮੱਠ, ਜਗਨਨਾਥਪੁਰੀ (ਉੜੀਸਾ) ਸਿੱਖਾਂ ਦੇ ਵੱਡੀ ਮਹਾਨਤਾ ਵਾਲੇ ਅਸਥਾਨ ਹਨ। ਇਨ੍ਹਾਂ ਨਾਲ ਸਿੱਖ ਜਗਤ ਦੀਆਂ ਭਾਵਨਾਵਾਂ ਜੁੜੀਆਂ ਹੋਈਆਂ ਹਨ। ਇਨ੍ਹਾਂ ਅਸਥਾਨਾਂ ਦੀ ਪਵਿੱਤਰਤਾ, ਇਤਿਹਾਸਕਤਾ ਤੇ ਸਾਂਭ-ਸੰਭਾਲ ਦੇ ਸਨਮੁੱਖ ਇਨ੍ਹਾਂ ਦੀ ਜ਼ੁੰਮੇਵਾਰੀ ਸਿੱਖ ਕੌਮ ਦੀ ਸਿਰਮੌਰ ਸੰਸਥਾ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੂੰ ਦਿੱਤੀ ਜਾਵੇ, ਤਾਂ ਜੋ ਲੋੜੀਂਦੀਆਂ ਇਮਾਰਤਾਂ ਦੀ ਉਸਾਰੀ ਕਰਵਾਈ ਜਾਵੇ ਅਤੇ ਸਿੱਖ ਰਹਿਤ ਮਰਯਾਦਾ ਅਤੇ ਪ੍ਰੰਪਰਾਵਾਂ ਅਨੁਸਾਰ ਸੇਵਾ ਸੰਭਾਲ ਕੀਤੀ ਜਾ ਸਕੇ।

੩੬੨

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਸ੍ਰੀ ਅੰਮ੍ਰਿਤਸਰ ਸਾਹਿਬ ਦਾ ਅੱਜ ਦਾ ਇਹ ਜਨਰਲ ਇਜਲਾਸ ਪਿਛਲੇ ਲੰਮੇ ਸਮੇਂ ਤੋਂ ਟਾਡਾ ਅਤੇ ਹੋਰ ਕਾਲੇ ਕਾਨੂੰਨਾਂ ਅਧੀਨ ਦੇਸ਼ ਦੀਆਂ ਵੱਖ-ਵੱਖ ਜ਼ੇਲ੍ਹਾਂ ਵਿਚ ਨਜ਼ਰਬੰਦ ਸਾਰੇ ਸਿੱਖਾਂ ਦੀ ਰਿਹਾਈ ਲਈ ਭਾਰਤ ਸਰਕਾਰ ਪਾਸੋਂ ਮੰਗ ਕਰਦਾ ਹੈ। ਭਾਵੇਂ ਕਿ ਭਾਰਤ ਸਰਕਾਰ ਵੱਲੋਂ ਕਈ ਸਿੱਖ ਕੈਦੀਆਂ ਨੂੰ ਰਿਹਾਅ ਵੀ ਕੀਤਾ ਜਾ ਚੁੱਕਾ ਹੈ, ਪਰੰਤੂ ਅਜੇ ਵੀ ਕਈ ਸਿੱਖ ਜ਼ੇਲ੍ਹਾਂ ਵਿਚ ਬੰਦ ਹਨ। ਅੱਜ ਦਾ ਇਹ ਜਨਰਲ ਇਜਲਾਸ ਭਾਰਤ ਸਰਕਾਰ ਨੂੰ ਅਪੀਲ ਕਰਦਾ ਹੈ ਕਿ ਆਪਣੀ ਜ਼ਿੰਦਗੀ ਦਾ ਲੰਮਾ ਸਮਾਂ ਜ਼ੇਲ੍ਹਾਂ ਵਿਚ ਬਤੀਤ ਕਰ ਚੁੱਕੇ ਸਿੱਖਾਂ ਨੂੰ ਰਿਹਾਅ ਕਰਨ ਲਈ ਯੋਗ ਉਪਰਾਲੇ ਕਰੇ। ਅੱਜ ਦਾ ਜਨਰਲ ਇਜਲਾਸ ਯੂਏਪੀਏ (UAPA) ਐਕਟ ਦੀ ਹੋ ਰਹੀ ਦੁਰਵਰਤੋਂ ਸਬੰਧੀ ਵੀ ਭਾਰਤ ਅਤੇ ਪੰਜਾਬ ਸਰਕਾਰ ਨੂੰ ਸੁਚੇਤ ਕਰਦਾ ਹੈ। ਇਸ ਐਕਟ ਦੀ ਆੜ ਹੇਠ ਬੇਕਸੂਰ ਸਿੱਖ ਨੌਜੁਆਨਾਂ ਨੂੰ ਜਾਣ-ਬੁਝ ਕੇ ਪ੍ਰੇਸ਼ਾਨ ਕੀਤਾ ਜਾ ਰਿਹਾ ਹੈ, ਜਿਸ 'ਤੇ ਚਲਦਿਆਂ ਇਕ ਸਿੱਖ ਨੌਜੁਆਨ ਖ਼ੁਦਕੁਸ਼ੀ ਦੇ ਰਾਹ ਪੈ ਚੁੱਕਾ ਹੈ। ਜਨਰਲ ਇਜਲਾਸ ਭਾਰਤ ਸਰਕਾਰ ਅਤੇ ਪੰਜਾਬ ਸਰਕਾਰ ਤੋਂ ਮੰਗ ਕਰਦਾ ਹੈ ਕਿ ਯੂਏਪੀਏ (UAPA) ਦੀ ਦੁਰਵਰਤੋਂ 'ਤੇ ਸਖ਼ਤੀ ਨਾਲ ਰੋਕ ਲਗਾਈ ਜਾਵੇ।

੩੬੩

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਸ੍ਰੀ ਅੰਮ੍ਰਿਤਸਰ ਸਾਹਿਬ ਦਾ ਅੱਜ ਦਾ ਇਹ ਜਨਰਲ ਇਜਲਾਸ ਸੋਸ਼ਲ ਮੀਡੀਆ 'ਤੇ ਗੁਰੂ ਸਾਹਿਬਾਨ, ਸਿੱਖ ਯੋਧਿਆਂ, ਗੁਰਬਾਣੀ, ਸਿੱਖ ਇਤਿਹਾਸ ਆਦਿ ਸਬੰਧੀ ਵਿਵਾਦਤ ਪੋਸਟਾਂ 'ਤੇ ਸਖ਼ਤੀ ਨਾਲ ਰੋਕ ਲਗਾਉਣ ਲਈ ਭਾਰਤ ਸਰਕਾਰ ਨੂੰ ਅਪੀਲ ਕਰਦਾ ਹੈ। ਸੋਸ਼ਲ ਮੀਡੀਆ ਦੀ ਅਜ਼ਾਦੀ ਦਾ ਮਤਲਬ ਹਰਗਿਜ਼ ਇਹ ਨਹੀਂ ਹੋਣਾ ਚਾਹੀਦਾ ਕਿ ਕਿਸੇ ਦੀਆਂ ਵੀ ਧਾਰਮਿਕ ਭਾਵਨਾਵਾਂ ਨਾਲ ਖਿਲਵਾੜ ਕੀਤਾ ਜਾਵੇ।

ਅੱਜ ਦਾ ਇਹ ਜਨਰਲ ਇਜਲਾਸ ਸੋਸ਼ਲ ਮੀਡੀਆ 'ਤੇ ਧਾਰਮਿਕ ਭਾਵਨਾਵਾਂ ਭੜਕਾਉਣ ਵਾਲੇ ਲੋਕਾਂ ਵਿਰੁੱਧ ਸਖ਼ਤ ਕਾਰਵਾਈ ਲਈ ਕਾਨੂੰਨ ਬਣਾਉਣ ਦੀ ਲੋੜ ਮਹਿਸੂਸ ਕਰਦਾ ਹੈ। ਇਸ ਸਬੰਧ ਵਿਚ ਭਾਰਤ ਸਰਕਾਰ ਨੂੰ ਅਪੀਲ ਹੈ ਕਿ ਉਹ ਇਸ ਨੂੰ ਲੈ ਕੇ ਸੰਜੀਦਗੀ ਨਾਲ ਵਿਚਾਰ ਕਰੇ, ਤਾਂ ਜੋ ਦੇਸ਼ ਅੰਦਰ ਧਾਰਮਿਕ ਭਾਵਨਾਵਾਂ ਨੂੰ ਠੇਸ ਪਹੁੰਚਾਉਣ ਵਾਲੇ ਲੋਕਾਂ ਨੂੰ ਨੱਥ ਪਾਈ ਜਾ ਸਕੇ।

੩੬੪

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਸ੍ਰੀ ਅੰਮ੍ਰਿਤਸਰ ਸਾਹਿਬ ਦਾ ਅੱਜ ਦਾ ਇਹ ਜਨਰਲ ਇਜਲਾਸ ਕੋਰੋਨਾ ਮਹਾਮਾਰੀ ਦੌਰਾਨ ਲੋੜਵੰਦਾਂ ਦੀ ਮੱਦਦ ਕਰਨ ਵਾਲੀਆਂ ਸਿੱਖ ਸੰਸਥਾਵਾਂ ਦੇ ਕਾਰਜਾਂ ਦੀ ਸ਼ਲਾਘਾ ਕਰਦਾ ਹੈ। ਇਸ ਮਹਾਮਾਰੀ ਨੇ ਪੂਰੀ

ਦੁਨੀਆਂ ਨੂੰ ਪ੍ਰਭਾਵਿਤ ਕੀਤਾ ਹੈ। ਅਚਾਨਕ ਤਾਲਾਬੰਦੀ ਕਰਕੇ ਬਹੁਤ ਸਾਰੇ ਲੋਕਾਂ ਨੂੰ ਕਈ ਪ੍ਰੇਸ਼ਾਨੀਆਂ ਦਾ ਸਾਹਮਣਾ ਕਰਨਾ ਪਿਆ। ਰੋਜ਼ਾਨਾ ਕੰਮ ਕਾਜ ਕਰਕੇ ਰੋਜ਼ੀ ਰੋਟੀ ਕਮਾਉਣ ਵਾਲੇ ਲੋਕਾਂ ਨੂੰ ਸਭ ਤੋਂ ਵੱਡੀ ਸਮੱਸਿਆ ਆਈ। ਇਸ ਦੌਰਾਨ ਸਿੱਖ ਸੰਸਥਾਵਾਂ ਨੇ ਦੇਸ਼ ਵਿਦੇਸ਼ ਵਿਚ ਲੋੜਵੰਦਾਂ ਤੱਕ ਲੰਗਰ ਅਤੇ ਹੋਰ ਲੋੜੀਂਦੀਆਂ ਸੇਵਾਵਾਂ ਮੁਹੱਈਆ ਕਰਵਾਉਣ ਲਈ ਵੱਡੀ ਪਹਿਲਕਦਮੀ ਕੀਤੀ।

ਅੱਜ ਦਾ ਇਹ ਇਜਲਾਸ ਕੋਰੋਨਾ ਦੌਰਾਨ ਲੋੜਵੰਦਾਂ ਦੀ ਸਹਾਇਤਾ ਲਈ ਕੀਤੇ ਕਾਰਜਾਂ ਦੀ ਭਰਵੀਂ ਸ਼ਲਾਘਾ ਕਰਦਿਆਂ ਕਰਤਾ ਪੁਰਖ ਅੱਗੇ ਅਰਦਾਸ ਕਰਦਾ ਹੈ ਕਿ ਜਲਦੀ ਹੀ ਇਸ ਭਿਆਨਕ ਮਹਾਮਾਰੀ ਤੋਂ ਮਨੁੱਖਤਾ ਨੂੰ ਛੁਟਕਾਰਾ ਦਿਵਾਉਣ।

੩੬੫

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਸ੍ਰੀ ਅੰਮ੍ਰਿਤਸਰ ਸਾਹਿਬ ਦਾ ਅੱਜ ਦਾ ਇਹ ਜਨਰਲ ਇਜਲਾਸ ਭਾਰਤ ਸਰਕਾਰ ਪਾਸੋਂ ਕਾਨੂੰਨ ਦੀ ਧਾਰਾ ੨੯੫-ਏ ਤਹਿਤ ਦਿੱਤੀ ਜਾਣ ਵਾਲੀ ਸਜ਼ਾ ਨੂੰ ਉਮਰ ਕੈਦ ਵਿਚ ਤਬਦੀਲ ਕਰਨ ਦੀ ਮੰਗ ਕਰਦਾ ਹੈ। ਇਸ ਧਾਰਾ ਤਹਿਤ ਦਿੱਤੀ ਜਾਣ ਵਾਲੀ ਸਜ਼ਾ ਨਾ-ਮਾਤਰ ਹੋਣ ਕਰਕੇ ਧਾਰਮਿਕ ਭਾਵਨਾਵਾਂ ਨਾਲ ਖਿਲਵਾੜ ਕਰਨ ਵਾਲੇ ਲੋਕ ਬਚ ਨਿਕਲਦੇ ਹਨ। ਜੇਕਰ ਇਸ ਧਾਰਾ ਤਹਿਤ ਦਿੱਤੀ ਜਾਣ ਵਾਲੀ ਸਜ਼ਾ ਮਿਸਾਲੀ ਹੋਵੇਗੀ, ਤਾਂ ਕੋਈ ਵੀ ਕਿਸੇ ਦੀਆਂ ਧਾਰਮਿਕ ਭਾਵਨਾਵਾਂ ਨਾਲ ਖਿਲਵਾੜ ਕਰਨ ਦੀ ਹਿੰਮਤ ਨਹੀਂ ਕਰੇਗਾ।

ਅੱਜ ਦਾ ਜਨਰਲ ਇਜਲਾਸ ਪੰਜਾਬ ਸਰਕਾਰ ਪਾਸੋਂ ਵੀ ਇਹ ਮੰਗ ਕਰਦਾ ਹੈ ਕਿ ਇਸ ਧਾਰਾ ਤਹਿਤ ਸਜ਼ਾ ਵਿਚ ਵਾਧਾ ਕਰਨ ਸਬੰਧੀ ਆਪਣੀ ਕਾਰਵਾਈ ਕਰਕੇ ਭਾਰਤ ਸਰਕਾਰ ਨੂੰ ਭੇਜੇ।

੩੬੬

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਸ੍ਰੀ ਅੰਮ੍ਰਿਤਸਰ ਸਾਹਿਬ ਦਾ ਅੱਜ ਦਾ ਇਹ ਜਨਰਲ ਇਜਲਾਸ ਮਹਿਸੂਸ ਕਰਦਾ ਹੈ ਕਿ ਪਬਲੀਕੇਸ਼ਨ ਵਿਭਾਗ (ਸ਼੍ਰੋਮਣੀ ਕਮੇਟੀ) ਦੇ ਕੁਝ ਕਰਮਚਾਰੀਆਂ ਵੱਲੋਂ ਗੈਰ-ਜ਼ੁੰਮੇਵਰਾਨਾ ਢੰਗ ਨਾਲ ਡਿਊਟੀ ਕਰਦਿਆਂ ਕੀਤੀਆਂ ਬੇਨਿਯਮੀਆਂ ਅਤੇ ਸੰਗਤ ਨੂੰ ਦਿੱਤੇ ਗਏ ਪਾਵਨ ਸਰੂਪਾਂ ਦੀ ਭੇਟਾ ਨਿੱਜੀ ਲਾਲਚ ਵੱਸ ਖ਼ੁਦ ਵਰਤਣ ਕਾਰਨ ਸੰਸਥਾ ਨੂੰ ਚਿੰਤਾਜਨਕ ਹਾਲਾਤਾਂ ਦਾ ਸਾਹਮਣਾ ਕਰਨਾ ਪਿਆ ਹੈ। ਇਹ ਮਾਮਲਾ ਬੇਹੱਦ ਦੁਖਦਾਈ ਹੈ, ਪਰੰਤੂ ਇਹ ਬੇਅਦਬੀ ਦੀ ਘਟਨਾ ਨਹੀਂ ਸਗੋਂ ਕਰਮਚਾਰੀਆਂ ਦੇ ਨਿੱਜੀ ਸਵਾਰਥ ਨਾਲ ਜੁੜਿਆ ਹੋਇਆ ਹੈ। ਸ਼੍ਰੋਮਣੀ ਕਮੇਟੀ ਦੀ ਅਪੀਲ 'ਤੇ ਸ੍ਰੀ ਅਕਾਲ ਤਖ਼ਤ ਸਾਹਿਬ ਵੱਲੋਂ ਗਠਿਤ ਜਾਂਚ ਕਮਿਸ਼ਨ ਦੀ ਰਿਪੋਰਟ ਵਿਚ ਵੀ ਇਹ ਗੱਲ ਸਪੱਸ਼ਟ ਹੋ ਚੁੱਕੀ ਹੈ। ਰਿਪੋਰਟ ਅਨੁਸਾਰ ਪਾਵਨ ਸਰੂਪ ਸੰਗਤਾਂ ਨੂੰ ਦਿੱਤੇ ਗਏ ਅਤੇ ਇਸ ਦੀ ਬਣਦੀ ਭੇਟਾ ਫੰਡਾਂ ਵਿਚ ਜ਼ਮ੍ਹਾਂ ਨਾ ਕਰਵਾ ਕੇ ਕਰਮਚਾਰੀ ਆਪਣੀਆਂ ਜ਼ੇਬਾਂ ਵਿਚ ਪਾਉਂਦੇ ਰਹੇ। ਜਾਂਚ ਰਿਪੋਰਟ ਵਿਚ ਦੋਸ਼ੀ ਪਾਏ ਗਏ ਮੁਲਾਜ਼ਮਾਂ 'ਤੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਸਖ਼ਤ ਕਾਰਵਾਈ ਕੀਤੀ ਗਈ ਹੈ।

ਅੱਜ ਦਾ ਇਹ ਜਨਰਲ ਇਜਲਾਸ ਪਬਲੀਕੇਸ਼ਨ ਵਿਭਾਗ ਦੇ ਦੋਸ਼ੀ ਕਰਮਚਾਰੀਆਂ ਦੀ ਘਨੌਣੀ ਹਰਕਤ ਦੀ ਸਖ਼ਤ ਨਿੰਦਾ ਕਰਦਾ ਹੈ,ਪਰੰਤੂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਪਬਲੀਕੇਸ਼ਨ ਵਿਭਾਗ ਦੀ ਪ੍ਰਬੰਧਕੀ ਸੰਸਥਾ ਹੈ। ੧੯ ਮਈ ੨੦੧੬ ਨੂੰ ਗੁਰਦੁਆਰਾ ਸ੍ਰੀ ਰਾਮਸਰ ਸਾਹਿਬ ਵਿਖੇ ਪਾਵਨ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਸਰੂਪ ਅਗਨ ਭੇਟ ਹੋਣ ਦੀ ਵਾਪਰੀ ਮੰਦਭਾਗੀ ਘਟਨਾ ਲਈ ਉਸ ਸਮੇਂ ਦੀ ਅੰਤ੍ਰਿੰਗ ਕਮੇਟੀ ਨੂੰ ਸ੍ਰੀ ਅਕਾਲ ਤਖ਼ਤ ਸਾਹਿਬ ਤੋਂ ਤਨਖਾਹ ਲਗਾਈ ਜਾ ਚੁੱਕੀ ਹੈ।ਮੌਜੂਦਾ ਅੰਤ੍ਰਿੰਗ ਕਮੇਟੀ ਨੇ ਵੀ ਖੁਦ ਅਹਿਸਾਸ ਕਰਦਿਆਂ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਸਨਮੁੱਖ ਪੇਸ਼ ਹੋ ਕੇ ਉਸ ਸਮੇਂ ਸੰਸਥਾ ਵੱਲੋਂ ਹੋਈ ਅਣਗਹਿਲੀ ਦਾ ਅਹਿਸਾਸ ਕੀਤਾ ਹੈ। ਅੱਜ ਦਾ ਇਹ ਜਨਰਲ ਇਜਲਾਸ ਵੀ ਸਮੁੱਚੇ ਮਾਮਲੇ ਦੀ ਖਾਲਸਾ ਪੰਥ ਪਾਸੋਂ ਖਿਮਾ ਜਾਚਨਾ ਕਰਦਾ ਹੈ।

੩੬੭

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਸ੍ਰੀ ਅੰਮ੍ਰਿਤਸਰ ਸਾਹਿਬ ਦਾ ਅੱਜ ਦਾ ਇਹ ਜਨਰਲ ਇਜਲਾਸ ਧਰਮ ਪ੍ਰਚਾਰ ਦੀ ਲਹਿਰ ਨੂੰ ਐਜੂਕੇਸ਼ਨ ਰਾਹੀਂ ਹੋਰ ਹੁਲਾਰਾ ਦੇਣ ਲਈ ਮਾਤਾ ਸਾਹਿਬ ਕੌਰ ਗਰਲਜ ਕਾਲਜ, ਤਲਵੰਡੀ ਸਾਬੋ, ਦਮਦਮਾ ਸਾਹਿਬ (ਬਠਿੰਡਾ) ਵਿਖੇ ਵਿਸ਼ੇਸ਼ ਪ੍ਰਬੰਧ ਕਰਨ ਦੀ ਪ੍ਰਵਾਨਗੀ ਦਿੰਦਾ ਹੈ। ਇਸ ਨਵੀਂ ਯੋਜਨਾ ਅਨੁਸਾਰ ਲੜਕੀਆਂ ਨੂੰ ਮੁਫਤ ਵਿੱਦਿਆ ਦਿੱਤੀ ਜਾਵੇਗੀ ਅਤੇ ਧਾਰਮਿਕ ਵਿੱਦਿਆ ਲਾਜ਼ਮੀ ਹੋਵੇਗੀ। ਇਸ ਵਿੱਚ ਘੱਟੋ-ਘੱਟ ੧੦% ਕੋਟਾ ਰਾਗੀਆਂ, ਢਾਡੀਆਂ, ਪ੍ਰਚਾਰਕਾਂ, ਗ੍ਰੰਥੀਆਂ ਅਤੇ ਅਖੰਡ ਪਾਠੀਆਂ ਦੀਆਂ ਲੜਕੀਆਂ ਲਈ ਅਤੇ ੫% ਕੋਟਾ ਆਰਥਿਕ ਤੌਰ 'ਤੇ ਕਮਜ਼ੋਰ ਗੁਰਸਿੱਖ ਪਰਿਵਾਰਾਂ ਦੀਆਂ ਲੜਕੀਆਂ ਲਈ ਰਾਖਵਾਂ ਰੱਖਿਆ ਜਾਵੇਗਾ। ਹੋਸਟਲ ਦੀਆਂ ੨੦੦ ਸੀਟਾਂ ਵਿੱਚ ਖਾਣਾ ਵੀ ਮੁਫ਼ਤ ਦਿੱਤਾ ਜਾਵੇਗਾ। ਦਾਖਲਾ ਨਿਰੋਲ ਮੈਰਿਟ ਦੇ ਅਧਾਰਪੁਰ ਕੀਤਾ ਜਾਵੇਗਾ। ਇਸ ਕਾਰਜ ਪੁਰ ਹੋਣ ਵਾਲੇ ਖਰਚ ਧਰਮ ਪ੍ਰਚਾਰ ਕਮੇਟੀ ਦੇ ਫੰਡਾਂ ਵਿਚੋਂ ਕਰਨ ਦੀ ਪ੍ਰਵਾਨਗੀ ਦਿੱਤੀ ਜਾਂਦੀ ਹੈ।

੩੬੮

ਜਨਰਲ ਸਕੱਤਰ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ ਸਾਹਿਬ ਵੱਲੋਂ ਬਜਟ ਪੇਸ਼ ਕਰਨ ਉਪਰੰਤ ਪ੍ਰਧਾਨ ਸਾਹਿਬ ਸ਼੍ਰੋਮਣੀ ਗੁ:ਪ੍ਰ:ਕਮੇਟੀ ਵੱਲੋਂ ਹਾਊਸ ਨੂੰ ਬਜਟ ਪਾਸ ਕਰਨ ਦੀ ਬੇਨਤੀ ਕੀਤੀ ਗਈ। ਹਾਊਸ ਵਿੱਚ ਹਾਜ਼ਰ ਮੈਂਬਰ ਸਾਹਿਬਾਨ ਵਲੋਂ ਕਰੋਨਾ ਮਹਾਂਮਾਰੀ ਕਾਰਨ ਮੈਂਬਰ ਸਾਹਿਬਾਨ ਲਈ ਰਾਖਵੀਂ ਸਹਾਇਤਾ ਪੁਰ ਲਗਾਈ ਗਈ ਰੋਕ ਹਟਾਉਣ ਦੀ ਕੀਤੀ ਮੰਗ ਦੇ ਅਧਾਰਪੁਰ ਮਾਨਯੋਗ ਪ੍ਰਧਾਨ ਸਾਹਿਬ ਦੀ ਆਗਿਆ ਨਾਲ ਪੇਸ਼ ਹੋਣ ਤੇ ਸਮੁੱਚੇ ਹਾਊਸ ਵੱਲੋਂ ਸਰਬ ਸੰਮਤੀ ਨਾਲ ਪ੍ਰਵਾਨ ਹੋਇਆ ਕਿ ਮਿਤੀ ੦੧-੧੦-੨੦੨੦ ਤੋਂ ਸ਼੍ਰੋਮਣੀ ਗੁ: ਪ੍ਰ: ਕਮੇਟੀ ਅਤੇ ਧਰਮ ਪ੍ਰਚਾਰ ਕਮੇਟੀ ਦੇ ਹਰ ਇੱਕ ਮੈਂਬਰ ਸਾਹਿਬਾਨ ਨੂੰ ਬਿਮਾਰੀ, ਗਰੀਬੀ, ਬੱਚਿਆਂ ਦੀ ਪੜ੍ਹਾਈ, ਗੁਰਦੁਆਰਾ ਸਾਹਿਬਾਨ ਦੀਆਂ ਜਰੂਰੀ ਮੁਰੰਮਤਾਂ ਲਈ ਸਮਾਨ, ਬਰਤਨ, ਗੱਤਕੇ ਦਾ ਸਮਾਨ, ਕੀਰਤਨੀ ਸਾਜ, ਦਰੀਆਂ, ਸੀ.ਸੀ.ਟੀ.ਵੀ. ਕੈਮਰੇ ਅਤੇ ਹੋਰ ਪੰਥਕ ਕਾਰਜਾਂ ਲਈ ਸਲਾਨਾ ੨,੦੦,੦੦੦/-ਅੱਖਰੀਂ ਦੋ ਲੱਖ ਰੁਪਏ ਕੇਵਲ ਰਾਖਵੀਂ ਸਹਾਇਤਾ ਧਰਮ ਪ੍ਰਚਾਰ ਕਮੇਟੀ ਦੇ ਫੰਡਾਂ ਵਿਚੋਂ ਦੇਣ ਦੀ ਪ੍ਰਵਾਨਗੀ ਦਿੱਤੀ ਜਾਂਦੀ ਹੈ। ਮੈਂਬਰ ਸਾਹਿਬਾਨ ਲਈ ਰਾਖਵੀਂ ਸਹਾਇਤਾ ਵਿੱਚੋਂ ੩੦,੦੦੦/-ਅੱਖਰੀਂ ਤੀਹ ਹਜ਼ਾਰ ਰੁਪਏ ਤੀਕ ਆਗਿਆ ਕਰਨ ਦੇ ਅਧਿਕਾਰ ਮੀਤ ਸਕੱਤਰ ਧਰਮ ਪ੍ਰਚਾਰ ਕਮੇਟੀ, ੪੦,੦੦੦/-ਅੱਖਰੀਂ ਚਾਲੀ ਹਜ਼ਾਰ ਰੁਪਏ ਤੀਕ ਆਗਿਆ ਕਰਨ ਦੇ ਅਧਿਕਾਰ ਐਡੀ:ਸਕੱਤਰ, ਧਰਮ ਪ੍ਰਚਾਰ ਕਮੇਟੀ, ੫੦,੦੦੦/-ਅੱਖਰੀਂ ਪੰਜਾਹ ਹਜ਼ਾਰ ਰੁਪਏ ਤੀਕ ਆਗਿਆ ਕਰਨ ਦੇ ਅਧਿਕਾਰ ਸਕੱਤਰ, ਧਰਮ ਪ੍ਰਚਾਰ ਕਮੇਟੀ/ਸਕੱਤਰ/ਮੁੱਖ ਸਕੱਤਰ, ਸ਼੍ਰੋਮਣੀ ਗੁ: ਪ੍ਰ: ਕਮੇਟੀ ਅਤੇ ਇਸ ਤੋਂ ਉੱਪਰ ਦੀ ਆਗਿਆ ਕਰਨ ਦੇ ਅਧਿਕਾਰ ਪ੍ਰਧਾਨ, ਸ਼੍ਰੋਮਣੀ ਗੁ: ਪ੍ਰ: ਕਮੇਟੀ ਨੂੰ ਦਿੱਤੇ ਜਾਂਦੇ ਹਨ।

ਪੇਸ਼ ਹੋਏ ਮਤਿਆਂ ਦੀ ਪ੍ਰਵਾਨਗੀ ਉਪਰੰਤ ਹੇਠ ਲਿਖੇ ਅਨੁਸਾਰ ਮੈਂਬਰ ਸਾਹਿਬਾਨ ਵੱਲੋਂ ਬਜਟ ਸਬੰਧੀ ਆਪਣੇ ਵਿਚਾਰ ਪ੍ਰਗਟ ਕੀਤੇ।

**ਸ੍ਰ. ਸੇਵਾ ਸਿੰਘ ਜੀ ਸੇਖਵਾਂ, ਮੈਂਬਰ, ਸ਼੍ਰੋਮਣੀ ਗੁ:ਪ੍ਰ:ਕਮੇਟੀ:** -ਜਥੇਦਾਰ ਸ੍ਰ. ਸੇਵਾ ਸਿੰਘ ਜੀ ਸੇਖਵਾਂ ਮੈਂਬਰ ਸ਼੍ਰੋਮਣੀ ਗੁ:ਪ੍ਰ:ਕਮੇਟੀ ਨੇ ਹਾਊਸ ਵਿੱਚ ਹਾਜ਼ਰ ਸਿੰਘ ਸਾਹਿਬਾਨ ਅਤੇ ਮੈਂਬਰ ਸਾਹਿਬਾਨ ਨੂੰ ਫਤਹਿ ਬੁਲਾਉਂਦਿਆਂ ਬਜਟ ਸਬੰਧੀ ਆਪਣੇ ਵਿਚਾਰ ਪ੍ਰਗਟ ਕਰਦਿਆਂ ਕਿਹਾ ਕਿ ਸਿੰਘ ਸਾਹਿਬਾਨ ਬਿਰਾਜਮਾਨ ਹਨ, ਆਪ ਜੀ ਦੀ ਹਾਜ਼ਰੀ ਵਿੱਚ ਸਾਲ ਵਿੱਚ ਦੋ ਸਮਾਗਮ ਹੁੰਦੇ ਹਨ। ਜਿੰਨੇ ਵੀ ਮੈਂਬਰ ਸਾਹਿਬਾਨ ਇਥੇ ਬੈਠੇ ਹਨ, ਉਹ ਸਭ ਚੁਣੇ ਹੋਏ ਮੈਂਬਰ ਹਨ ਅਤੇ ਸੰਗਤ ਨੂੰ ਜਵਾਬ-ਦੇਹ ਹਨ। ਸਮੇਂ ਦੀ ਮੰਗ ਹੈ ਕਿ ਡਾ. ਈਸ਼ਰ ਸਿੰਘ ਕਮਿਸ਼ਨ ਦੀ ਰਿਪੋਰਟ ਜਨਤਕ ਕੀਤੀ ਜਾਵੇ। ਬਜਟ ਦੀਆਂ ਕਾਪੀਆਂ ਇੱਕ ਮਹੀਨਾ ਪਹਿਲਾਂ ਸ਼੍ਰੋਮਣੀ ਗੁ:ਪ੍ਰ:ਕਮੇਟੀ ਮੈਂਬਰਾਨ ਨੂੰ ਮਿਲਣੀਆਂ ਚਾਹੀਦੀਆਂ ਹਨ। ਗਲਤੀਆਂ ਵਾਲੇ ਮੁਲਾਜਮਾਂ ਨੂੰ ਸਜਾਵਾਂ ਮਿਲਣੀਆਂ ਚਾਹੀਦੀਆਂ ਹਨ। ਸਿੰਘ ਸਾਹਿਬਾਨ ਨੂੰ ਬੇਨਤੀ ਕਰਦੇ ਹਾਂ ਜਿਹੜਾ ਵੀ ਕੋਈ ਗਲਤੀ ਕਰਦਾ ਹੋਵੇ ਭਾਵੇਂ ਉਹ ਮੈਂਬਰ ਸ਼੍ਰੋਮਣੀ ਗੁ:ਪ੍ਰ:ਕਮੇਟੀ ਹੋਵੇ, ਉਸ ਨੂੰ ਮਿਸਾਲੀ ਸਜ਼ਾ ਦਿੱਤੀ ਜਾਵੇ। ਸਾਰੇ ਮੈਂਬਰ ਸਾਹਿਬਾਨ ਨੂੰ ਹਾਊਸ ਵਿੱਚ ਬੋਲਣ ਦਾ ਸਮਾਂ ਦਿੱਤਾ ਜਾਇਆ ਕਰੇ।

**ਬੀਬੀ ਕਿਰਨਜੀਤ ਕੌਰ ਜੀ, ਮੈਂਬਰ ਸ਼੍ਰੋਮਣੀ ਗੁ:ਪ੍ਰ:ਕਮੇਟੀ:** ਬੀਬੀ ਕਿਰਨਜੋਤ ਕੌਰ ਜੀ ਮੈਂਬਰ ਸ਼੍ਰੋਮਣੀ ਗੁ:ਪ੍ਰ:ਕਮੇਟੀ ਨੇ ਹਾਊਸ ਵਿੱਚ ਹਾਜ਼ਰ ਸਿੰਘ ਸਾਹਿਬਾਨ ਅਤੇ ਮੈਂਬਰ ਸਾਹਿਬਾਨ ਸ਼੍ਰੋਮਣੀ ਗੁ:ਪ੍ਰ:ਕਮੇਟੀ ਨੂੰ ਫਤਹਿ ਬੁਲਾਉਂਦਿਆਂ ਬਜਟ ਸਬੰਧੀ ਆਪਣੇ ਵਿਚਾਰ ਪ੍ਰਗਟ ਕਰਦਿਆਂ ਕਿਹਾ ਕਿ ਸੋਧਿਆ ਬਜਟ ਮੈਂਬਰਾਂ ਪਾਸ ਨਹੀਂ ਪਹੁੰਚਿਆ।ਸ਼੍ਰੋਮਣੀ ਗੁ:ਪ੍ਰ:ਕਮੇਟੀ ਦੀ ਆਮਦਨ ਘੱਟੀ ਹੈ। ੩੨੮ ਪਾਵਨ ਸਰੂਪਾਂ ਨੂੰ ਗਲਤ ਤਰੀਕੇ ਨਾਲ ਹੈਂਡਲ ਕੀਤਾ ਗਿਆ ਹੈ।ਇਹ ਦਫਤਰ ਦਾ ਮਾਮਲਾ ਸੀ, ਜਿਹੜੀ ਪੜਤਾਲ ਹੋਈ ਸੀ ਉਸ ਅਨੁਸਾਰ ਜੇਕਰ ਫੌਜਦਾਰੀ ਪਰਚੇ ਦਰਜ਼ ਕਰਵਾਏ ਜਾਂਦੇ ਹਨ ਤਾਂ ਉਹ ਮਸਲੇ ਦਾ ਹੱਲ ਨਹੀਂ ਹੈ।ਕੁਝ ਮੁਲਾਜਮਾਂ ਨੂੰ ਸਜ਼ਾ ਦਿੱਤੀ ਗਈ ਹੈ ਜਦਕਿ ਕੁਝ ਮੁਲਾਜਮਾਂ ਨੂੰ ਛੱਡ ਦਿੱਤਾ ਗਿਆ ਹੈ। ਪਾਵਨ ਸਰੂਪਾਂ ਸਬੰਧੀ ਹੋਈ ਪੜਤਾਲ ਦੀ ਰਿਪੋਰਟ ਜਨਤਕ ਨਹੀਂ ਹੋਈ। ਰੀਪੋਰਟ ਦੀ ਕਾਪੀ ਰਜਿਸਟਰੀ ਕਰਵਾਕੇ ਸਾਰੇ ਮੈਂਬਰ ਸਾਹਿਬਾਨ ਨੂੰ ਭੇਜੀ ਜਾਵੇ।

**ਸ੍ਰ. ਕਰਨੈਲ ਸਿੰਘ ਜੀ ਪੰਜੋਲੀ, ਮੈਂਬਰ ਸ਼੍ਰੋਮਣੀ ਗੁ:ਪ੍ਰ:ਕਮੇਟੀ:** ਸ੍ਰ. ਕਰਨੈਲ ਸਿੰਘ ਜੀ ਪੰਜੋਲੀ ਮੈਂਬਰ ਸ਼੍ਰੋਮਣੀ ਗੁ:ਪ੍ਰ:ਕਮੇਟੀ ਨੇ ਹਾਊਸ ਵਿੱਚ ਹਾਜ਼ਰ ਸਿੰਘ ਸਾਹਿਬਾਨ ਅਤੇ ਮੈਂਬਰ ਸਾਹਿਬਾਨ ਨੂੰ ਫਤਹਿ ਬੁਲਾਉਂਦਿਆਂ ਬਜਟ ਸਬੰਧੀ ਆਪਣੇ ਵਿਚਾਰ ਪ੍ਰਗਟ ਕਰਦਿਆਂ ਕਿਹਾ ਕਿ ਜਿੰਨ੍ਹਾਂ ਭਾਵਨਾਵਾਂ ਦਾ ਪ੍ਰਗਟਾਵਾ ਤੁਸੀ ਸਾਰੇ ਕਰ ਰਹੇ ਹੋ, ਭਾਵੇਂ ਉਹ ਅੰਦਰ ਹੈ ਜਾਂ ਬਾਹਰ ਚਿੰਤਾਂ ਸਾਰੇ ਸਿੱਖਾਂ ਦੇ ਅੰਦਰ ਹੈ। ਪਿਛਲੇ ਸਮੇਂ ਕਰੋਨਾ ਮਹਾਂਮਾਰੀ ਆਈ ਸੀ, ਸਿੱਖ ਸਾਰੀ ਦੁਨੀਆਂ ਵਿੱਚ ਘੱਟ ਗਿਣਤੀ 'ਚ ਹਨ। ਪ੍ਰੰਤੂ ਇਸ ਮਹਾਂਮਾਰੀ ਦੇ ਸੰਕਟ ਸਮੇਂ ਸਭ ਤੋਂ ਵਧ ਮਨੁੱਖਤਾ ਦੀ ਸੇਵਾ ਸਿੱਖਾਂ ਨੇ ਕੀਤੀ ਹੈ, ਜਿਸ ਦੀ ਪ੍ਰਸੰਸਾਂ ਯੂ.ਐਨ.ਓ., ਯੂਨੈਸਕੋ ਸਮੇਤ ਸਾਰੀ ਦੁਨੀਆਂ ਦੇ ਦੇਸ਼ਾਂ ਨੇ ਕੀਤੀ ਹੈ। ੩੨੮ ਪਾਵਨ ਸਰੂਪਾਂ ਦੀ ਅਮਾਨਤ ਵਿੱਚ ਖਿਆਨਤ ਹੋਈ ਹੈ, ਜਿਸ ਨਾਲ ਸਾਡਾ ਸਿਰ ਝੁਕਿਆ ਹੈ। ਮੈਂਬਰਾਂ/ਮੁਲਾਜਮਾਂ ਦੀ ਬਦੌਲਤ ਸਨਮਾਨ ਨੂੰ ਸੱਟ ਵੱਜੀ ਹੈ। ਚੋਰੀ ਨਹੀਂ ਹੋਈ, ਸਮਾਂ ਲੱਗੇਗਾ ਮਾਮਲਾ ਸਾਰਿਆਂ ਦੇ ਸਾਹਮਣੇ ਆਵੇਗਾ। ਮੈਂਬਰ ਸਾਹਿਬਾਨ ਦੀਆਂ ਭਾਵਨਾਵਾਂ ਦੀ ਕਦਰ ਕਰਦੇ ਹੋਏ ਨਿਪਟਾਰਾ ਛੇਤੀ ਤੋਂ ਛੇਤੀ ਕੀਤਾ

ਜਾਵੇ। ਸ਼ਤਾਬਦੀਆਂ ਆ ਰਹੀਆਂ ਹਨ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦਾ ੧੦੦ ਸਾਲਾਂ ਇਤਿਹਾਸ ਮਨਾਉਣਾ ਹੈ। ਪੰਥਕ ਸ਼ਕਤੀ ਮਜਬੂਤ ਕਰਨੀ ਚਾਹੀਦੀ ਹੈ। ਅੱਜ ਤੀਕ ਜਿਨੇ ਵੀ ਮੋਰਚੇ ਲਗੇ ਹਨ, ਕਦੇ ਵੀ ਸ੍ਰੀ ਦਰਬਾਰ ਸਾਹਿਬ ਕੈਪਲੈਕਸ ਅੰਦਰ ਮੁਰਦਾਬਾਦ ਦੇ ਨਾਅਰੇ ਨਹੀਂ ਲੱਗੇ। ਹੁਣ ਜੋ ਲੋਕ ਕੰਪਲੈਕਸ ਦੇ ਅੰਦਰ ਮੁਰਦਾਬਾਦ ਦੇ ਨਾਆਰੇ ਲਗਾ ਰਹੇ ਹਨ, ਉਹ ਠੀਕ ਨਹੀਂ ਹਨ। ਸ਼੍ਰੋਮਣੀ ਗੁ:ਪ੍ਰ:ਕਮੇਟੀ ਦਾ ੧੦੦ ਸਾਲਾਂ ਸਥਾਪਨਾ ਦਿਵਸ ਦਾ ਸਮਾਗਮ ਇਸ ਤਰ੍ਹਾਂ ਮਨਾਇਆ ਜਾਵੇ ਕਿ ਦੁਨੀਆਂ ਭਰ ਵਿੱਚ ਸ਼੍ਰੋਮਣੀ ਗੁ:ਪ੍ਰ:ਕਮੇਟੀ ਦੀਆਂ ਪ੍ਰਾਪਤੀਆਂ ਦਾ ਜਿਕਰ ਹੋਵੇ। ਬੰਦੀ ਸਿੱਖਾਂ ਦੀ ਰਿਹਾਈ ਬਾਰੇ ਪਾਏ ਮਤੇ ਦੀ ਪ੍ਰਸੰਸ਼ਾ ਕਰਦਿਆਂ ਮੰਗ ਕੀਤੀ ਕਿ ਜਿਹੜੇ ਸਿੱਖ ਜੇਲ੍ਹਾਂ ਵਿੱਚ ਬੰਦ ਹਨ, ਉਨ੍ਹਾਂ ਦੀ ਆਰਥਿਕ ਮਦਦ ਕੀਤੀ ਜਾਵੇ। ਸ੍ਰੀ ਅਕਾਲ ਤਖਤ ਸਾਹਿਬ ਦੀ ਅਗਵਾਈ ਹੇਠ ਪੰਥਕ ਝੰਡੇ ਨੂੰ ਬੁਲੰਦ ਕੀਤਾ ਜਾਵੇ, ੩੨੮ ਪਾਵਨ ਸਰੂਪਾਂ ਦੀ ਸਪੱਸ਼ਟ ਤਸਵੀਰ ਸੰਗਤਾਂ ਦੇ ਸਨਮੁੱਖ ਲਿਆਉਣੀ ਚਾਹੀਦੀ ਹੈ। ਮੈਂਬਰ ਸਾਹਿਬ ਆਪੋ-ਆਪਣੇ ਹਲਕੇ ਵਿਚ ਪ੍ਰਚਾਰ ਕਰਨ।

**ਭਾਈ ਗੁਰਪ੍ਰੀਤ ਸਿੰਘ ਜੀ ਰੰਧਾਵਾ ਮੈਂਬਰ, ਸ਼੍ਰੋਮਣੀ ਗੁ:ਪ੍ਰ:ਕਮੇਟੀ:** ਭਾਈ ਗੁਰਪ੍ਰੀਤ ਸਿੰਘ ਜੀ ਰੰਧਾਵਾ ਮੈਂਬਰ ਸ਼੍ਰੋਮਣੀ ਗੁ:ਪ੍ਰ:ਕਮੇਟੀ ਨੇ ਸਿੰਘ ਸਾਹਿਬਾਨ ਮੈਂਬਰ ਸ਼੍ਰੋਮਣੀ ਗੁ:ਪ੍ਰ:ਕਮੇਟੀ ਨੂੰ ਫਤਹਿ ਬੁਲਾਉਂਦਿਆਂ ਆਪਣੇ ਵਿਚਾਰ ਪ੍ਰਗਟ ਕਰਦਿਆਂ ਕਿਹਾ ਕਿ ਸਾਰੇ ਸ਼੍ਰੋਮਣੀ ਗੁ:ਪ:ਕਮੇਟੀ ਮੈਂਬਰਾਂ ਦੇ ਪਰਿਵਾਰਾਂ ਦੀ ਸਮੀਖਿਆ ਕੀਤੀ ਜਾਵੇ ਕਿ ਉਨ੍ਹਾਂ ਦੇ ਕਿੰਨੇ ਪਰਿਵਾਰਕ ਮੈਂਬਰ ਪਤਿਤ ਹਨ। ਸਾਰੇ ਮੈਂਬਰਾਂ ਦੀ ਸਮੀਖਿਆ ਕੀਤੀ ਜਾਵੇ ਕਿ ਉਹਨਾਂ ਨੇ ਆਪਣੇ ਹਲਕੇ ਵਿੱਚ ਪੰਥ ਭਲਾਈ ਦਾ ਕਿੰਨਾ ਕੰਮ ਕੀਤਾ ਹੈ? ਸਭ ਤੋਂ ਪਹਿਲਾਂ ਮੇਰੇ ਪਰਿਵਾਰ ਦੀ ਸਮੀਖਿਆ ਕੀਤੀ ਜਾਵੇ ਅਤੇ ਮੇਰੇ ਵੱਲੋਂ ਕੀਤੇ ਸਿੱਖੀ ਪ੍ਰਚਾਰ ਦੀ ਵੀ ਸਮੀਖਿਆ ਕੀਤੀ ਜਾਵੇ।

**ਸ੍ਰ. ਬਲਵਿੰਦਰ ਸਿੰਘ ਜੀ ਬੈਂਸ ਮੈਂਬਰ, ਸ਼੍ਰੋਮਣੀ ਗੁ:ਪ੍ਰ:ਕਮੇਟੀ:** ਸ੍ਰ. ਬਲਵਿੰਦਰ ਸਿੰਘ ਜੀ ਬੈਂਸ ਮੈਂਬਰ ਸ਼੍ਰੋਮਣੀ ਗੁ:ਪ੍ਰ:ਕਮੇਟੀ ਨੇ ਸਿੰਘ ਸਾਹਿਬਾਨ ਮੈਂਬਰ ਸ਼੍ਰੋਮਣੀ ਗੁ:ਪ੍ਰ:ਕਮੇਟੀ ਨੂੰ ਫਤਹਿ ਬੁਲਾਉਂਦਿਆਂ ਬਜਟ ਸਬੰਧੀ ਆਪਣੇ ਵਿਚਾਰ ਪ੍ਰਗਟ ਕਰਦਿਆਂ ਸਿੰਘ ਸਾਹਿਬਾਨ ਦਾ ਧੰਨਵਾਦ ਕੀਤਾ ਕਿ ਤੁਸੀਂ ਹਾਊਸ ਵਿਚ ਬੋਲਣ ਦਾ ਸਮਾਂ ਦਿੱਤਾ ਹੈ। ਪਿਛਲੇ ਬਜਟ ਸੈਸ਼ਨ ਸਮੇਂ ਸਮਾਂ ਨਹੀਂ ਮਿਲ ਸਕਿਆ। ੩੨੮ ਪਾਵਨ ਸਰੂਪਾਂ ਦਾ ਜਿੰਮੇਵਾਰ ਕੌਣ ਹੈ? ਤਿੰਨ ਮੈਂਬਰੀ ਕਮੇਟੀ ਵੱਲੋਂ ਪਾਵਨ ਸਰੂਪਾਂ ਸਬੰਧੀ ਤਿਆਰ ਕੀਤੀ ਰਿਪੋਰਟ ਮੈਂਬਰ ਸਾਹਿਬਾਨ ਨੂੰ ਦਿੱਤੀ ਜਾਵੇ। ਜਨਤਾ ਦੇ ਜਵਾਬ ਥੰਮੇ ਨਹੀਂ ਜਾਣਗੇ, ਜਵਾਬ ਦੇਣੇ ਪੈਣਗੇ। ਸਿੱਖ ਸੰਗਤਾਂ ਦੋ ਵਾਰੀ ਸੜਕਾਂ ਤੇ ਆਈਆਂ ਹਨ, ਇੱਕ ਵਾਰ ਬਰਗਾੜੀ ਵਿਖੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਬੇਅਦਬੀ ਸਮੇਂ ਅਤੇ ਦੂਸਰੀ ਵਾਰ ਹੁਣ ਆਈਆਂ ਹਨ। ਸਿੰਘ ਸਾਹਿਬ ਨੂੰ ਬੇਨਤੀ ਹੈ ਕਿ ਸਿੱਖ ਕੌਮ ਨੂੰ ਅਪੀਲ ਕੀਤੀ ਜਾਵੇ ਕਿ ਕਿਸਾਨਾਂ ਦੇ ਧਰਨਿਆਂ ਵਿੱਚ ਹਰ ਪਰਿਵਾਰ ਦਾ ਇੱਕ ਮੈਂਬਰ ਸ਼ਾਮਿਲ ਹੋਵੇ।

**ਭਾਈ ਗੋਬਿੰਦ ਸਿੰਘ ਜੀ ਲੌਂਗੋਵਾਲ,ਪ੍ਰਧਾਨ-ਸ਼੍ਰੋਮਣੀ ਗੁ:ਪ੍ਰ:ਕਮੇਟੀ:** ੩੨੮ ਪਾਵਨ ਸਰੂਪਾਂ ਦੇ ਮਾਮਲੇ ਬਾਰ ਜੋ ਵੀ ਪੜਤਾਲ ਹੋਈ ਹੈ, ਉਸ ਦੇ ਜੋ ਵੀ ਦੋਸ਼ੀ ਹਨ, ਉਨ੍ਹਾਂ ਨੂੰ ਬਖਸ਼ਿਆਂ ਨਹੀਂ ਜਾਵੇਗਾ। ਸ਼੍ਰੋਮਣੀ ਗੁ:ਪ੍ਰ:ਕਮੇਟੀ ਵੱਲੋਂ ਪਾਵਨ ਸਰੂਪਾਂ ਦੀ ਪੜਤਾਲ ਬਾਰੇ ਗ੍ਰੰਥੀ, ਪ੍ਰਚਾਰਕ ਪਿੰਡ-ਪਿੰਡ ਜਾ ਕੇ ਪੜਤਾਲ ਕਰ ਰਹੇ ਹਨ, ਪਰੰਤੂ ਦੁੱਖ ਦੀ ਗੱਲ ਹੈ ਕਿ ਇਸ ਮਾਮਲੇ ਬਾਰੇ ਸਿਆਸਤ ਹੋ ਰਹੀ ਹੈ। ਪਾਵਨ ਸਰੂਪਾਂ ਬਾਰੇ ਸਿਆਸਤ ਨਹੀਂ ਹੋਣੀ ਚਾਹੀਦੀ। ਧਰਨਾਕਾਰੀਆਂ ਵੱਲੋਂ ਮਾੜੀ ਸ਼ਬਦਾਵਲੀ ਬੋਲੀ ਜਾ ਰਹੀ ਹੈ ਜੋ ਦੂਜੇ ਧਰਮਾਂ ਦੇ ਲੋਕ ਦੇਖ ਰਹੇ ਹਨ। ਇਹ ਧਰਨਿਆਂ ਦਾ ਸਥਾਨ ਨਹੀਂ ਹੈ। ਅੱਜ ਕਿਸਾਨੀ ਦਾ ਮਸਲਾ ਸਾਰੇ ਪੰਜਾਬੀਆਂ ਦਾ ਮਸਲਾ ਹੈ, ਸ਼੍ਰੋਮਣੀ ਗੁ:ਪ੍ਰ:ਕਮੇਟੀ ਕਿਸਾਨਾਂ ਨਾਲ ਮੋਢੇ ਨਾਲ ਮੋਢਾ ਜੋੜ ਕੇ ਖੜ੍ਹੀ ਹੈ। ਜਿੱਥੇ ਵੀ ਕਿਸਾਨ ਧਰਨੇ ਲਾਉਣਗੇ ਸ਼੍ਰੋਮਣੀ ਗੁ:ਪ੍ਰ:ਕਮੇਟੀ ਲੰਗਰ ਦਾ ਪ੍ਰਬੰਧ ਕਰੇਗੀ। ਮੈਂ ਹਾਊਸ ਨੂੰ ਇਹ ਦੱਸਣ ਵਿੱਚ ਖੁਸ਼ੀ ਮਹਿਸੂਸ ਕਰਦਾ ਹਾਂ ਕਿ ਧਰਮ ਪ੍ਰਚਾਰ ਦੀ ਲਹਿਰ ਨੂੰ ਐਜੂਕੇਸ਼ਨ ਰਾਹੀਂ ਹੋਰ ਹੁਲਾਰਾ ਦੇਣ ਲਈ ਤਖ਼ਤ ਸ੍ਰੀ ਦਮਦਮਾ ਸਾਹਿਬ ਵਿਖੇ ਲੜਕੀਆਂ ਦੇ ਕਾਲਜ ਮਾਤਾ ਸਾਹਿਬ ਕੌਰ ਗਰਲਜ ਕਾਲਜ ਵਿਖੇ ਵਿਸ਼ੇਸ਼ ਪ੍ਰਬੰਧ ਕੀਤੇ ਜਾ ਰਹੇ ਹਨ। ਇਸ ਨਵੇਂ ਪ੍ਰੋਗਰਾਮ ਅਨੁਸਾਰ ਲੜਕੀਆਂ ਨੂੰ ਮੁਫਤ ਵਿੱਦਿਆ ਦਿੱਤੀ ਜਾਵੇਗੀ ਅਤੇ ਧਾਰਮਿਕ ਵਿੱਦਿਆ ਲਾਜ਼ਮੀ ਹੋਵੇਗੀ। ਇਸ ਵਿੱਚ ਘੱਟੋ-ਘੱਟ ੧੦% ਕੋਟਾ ਰਾਗੀਆਂ, ਢਾਡੀਆਂ, ਪ੍ਰਚਾਰਕਾਂ, ਗ੍ਰੰਥੀਆਂ ਅਤੇ ਅਖੰਡ ਪਾਠੀਆਂ ਦੀਆਂ ਲੜਕੀਆਂ ਲਈ ਅਤੇ ੫% ਕੋਟਾ ਆਰਥਿਕ ਤੌਰ ਤੇ ਕਮਜੋਰ ਗੁਰਸਿੱਖ ਪਰਿਵਾਰਾਂ ਦੀਆਂ ਲੜਕੀਆਂ ਲਈ ਰਾਖਵਾਂ ਰੱਖਿਆ ਜਾਵੇਗਾ। ਹੋਸਟਲ ਦੀਆਂ ੨੦੦ ਸੀਟਾਂ ਵਿੱਚ ਖਾਣਾ ਵੀ ਮੁਫਤ ਦਿੱਤਾ ਜਾਵੇਗਾ।ਦਾਖਲਾ ਨਿਰੋਲ ਮੈਰਿਟ ਦੇ ਅਧਾਰਪੁਰ ਕੀਤਾ ਜਾਵੇਗਾ।

ਪ੍ਰਧਾਨ ਸਾਹਿਬ ਵੱਲੋਂ ਹਾਊਸ ਵਿੱਚ ਹਾਜ਼ਰ ਸਾਹਿਬਾਨ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦਾ ਬਜਟ ਪਾਸ ਕਰਨ ਲਈ ਦਿੱਤੇ ਸਹਿਯੋਗ ਲਈ ਧੰਨਵਾਦ ਕੀਤਾ ਗਿਆ। ਇਸ ਉਪਰੰਤ ਅਨੰਦ ਸਾਹਿਬ ਦਾ ਪਾਠ ਭਾਈ ਹਰਮਿੱਤਰ ਸਿੰਘ ਗ੍ਰੰਥੀ ਗੁਰਦੁਆਰਾ ਸ੍ਰੀ ਮੰਜੀ ਸਾਹਿਬ, ਸ੍ਰੀ ਦਰਬਾਰ ਸਾਹਿਬ, ਸ੍ਰੀ ਅੰਮ੍ਰਿਤਸਰ ਸਾਹਿਬ ਨੇ ਕੀਤਾ ਅਤੇ ਸਮਾਪਤੀ ਦੀ ਅਰਦਾਸ ਭਾਈ ਸੁਲਤਾਨ ਸਿੰਘ ਅਰਦਾਸੀਆ ਸ੍ਰੀ ਦਰਬਾਰ ਸਾਹਿਬ, ਸ੍ਰੀ ਅੰਮ੍ਰਿਤਸਰ ਸਾਹਿਬ ਵੱਲੋਂ ਕੀਤੀ ਗਈ। ਸਮਾਪਤੀ ਦਾ ਹੁਕਮਨਾਮਾ ਸਿੰਘ ਸਾਹਿਬ

ਗਿਆਨੀ ਜਗਤਾਰ ਸਿੰਘ ਜੀ ਹੈੱਡ ਗ੍ਰੰਥੀ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ, ਸ੍ਰੀ ਦਰਬਾਰ ਸਾਹਿਬ, ਸ੍ਰੀ ਅੰਮ੍ਰਿਤਸਰ ਸਾਹਿਬ ਨੇ ਲਿਆ। ਫੁਰਮਾਨ ਆਇਆ:-

ਸੋਰਠਿ ਮਹਲਾ ੫॥
ਆਗੈ ਸੁਖੁ ਮੇਰੇ ਮੀਤਾ॥
ਪਾਛੇ ਆਨਦੁ ਪ੍ਰਭਿ ਕੀਤਾ॥

(ਅੰਗ ੬੨੯)

ਵਾਹਿਗੁਰੂ ਜੀ ਕਾ ਖਾਲਸਾ॥
ਵਾਹਿਗੁਰੂ ਜੀ ਕੀ ਫਤਹਿ॥

**ਗੁਰੂ ਪੰਥ ਦਾ ਦਾਸ,**
ਸਹੀ/-
ਸਕੱਤਰ,
ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ,
ਸ੍ਰੀ ਅੰਮ੍ਰਿਤਸਰ ਸਾਹਿਬ।



## ਸੂਚਨਾ

ਸਕੱਤਰੇਤ ਸ੍ਰੀ ਅਕਾਲ ਤਖ਼ਤ ਸਾਹਿਬ ਦੀ ਪੱਤ੍ਰਿਕਾ ਅ:ਤ/20/231 ਮਿਤੀ 17-10-2020 ਰਾਹੀਂ ਜਥੇਦਾਰ ਸ੍ਰੀ ਅਕਾਲ ਤਖ਼ਤ ਸਾਹਿਬ ਜੀ ਦੇ ਹੋਏ ਆਦੇਸ਼ ਅਨੁਸਾਰ ਵਿਦਿਤ ਕੀਤਾ ਜਾਂਦਾ ਹੈ ਕਿ ਮਿਤੀ 18-09-2020 ਤੋਂ ਵਿਸ਼ਵ ਭਰ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਬਿਰਧ ਪਾਵਨ ਸਰੂਪਾਂ ਦੇ ਸਸਕਾਰ ਕਰਨ 'ਤੇ ਫਿਲਹਾਲ ਪਾਬੰਦੀ ਲਗਾ ਦਿੱਤੀ ਹੈ। ਉਪਰੋਕਤ ਦੇ ਅਧਾਰ 'ਤੇ ਗੁਰਦੁਆਰਾ ਸ੍ਰੀ ਅੰਗੀਠਾ ਸਾਹਿਬ ਵਿਖੇ ਵੀ ਬਿਰਧ ਪਾਵਨ ਸਰੂਪਾਂ ਦੇ ਸਸਕਾਰ ਦੀ ਸੇਵਾ ਬੰਦ ਕੀਤੀ ਜਾ ਚੁੱਕੀ ਹੈ।

# ਸ਼੍ਰੋਮਣੀ ਕਮੇਟੀ ਖ਼ਬਰਨਾਮਾ

## ਪਾਵਨ ਸਰੂਪਾਂ ਸਬੰਧੀ ਜਾਂਚ ਕਮਿਸ਼ਨ ਦੀ ਮੁਕੰਮਲ ਰਿਪੋਰਟ ਭਾਈ ਲੌਂਗੋਵਾਲ ਨੇ ਕੀਤੀ ਜਨਤਕ

ਅੰਮ੍ਰਿਤਸਰ- ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪਾਵਨ ਸਰੂਪਾਂ ਸਬੰਧੀ ਜਾਂਚ ਕਮਿਸ਼ਨ ਦੀ ਮੁਕੰਮਲ ਰਿਪੋਰਟ ਜਨਤਕ ਕਰ ਦਿੱਤੀ ਗਈ ਹੈ। ਸ਼੍ਰੋਮਣੀ ਕਮੇਟੀ ਦੇ ਪ੍ਰਧਾਨ ਭਾਈ ਗੋਬਿੰਦ ਸਿੰਘ ਲੌਂਗੋਵਾਲ ਨੇ ਇਹ ਜਾਂਚ ਰਿਪੋਰਟ ਜਾਰੀ ਕਰਦਿਆਂ ਆਖਿਆ ਕਿ ਸ੍ਰੀ ਅਕਾਲ ਤਖ਼ਤ ਸਾਹਿਬ ਵੱਲੋਂ ਬਣਾਏ ਗਏ ਜਾਂਚ ਕਮਿਸ਼ਨ ਦੀ ਇਹ ਮੁਕੰਮਲ ਰਿਪੋਰਟ ਸ਼੍ਰੋਮਣੀ ਕਮੇਟੀ ਦੀ ਵੈੱਬਸਾਈਟ 'ਤੇ ਹਰ ਇਕ ਵਿਅਕਤੀ ਲਈ ਉਪਲੱਬਧ ਹੋਵੇਗੀ। ਉਨ੍ਹਾਂ ਕਿਹਾ ਕਿ ਰਿਪੋਰਟ ਅਨੁਸਾਰ ਜਿਨ੍ਹਾਂ ਮੁਲਾਜ਼ਮਾਂ ਨੂੰ ਦੋਸ਼ੀ ਪਾਇਆ ਗਿਆ ਸੀ, ਉਨ੍ਹਾਂ 'ਤੇ ਕਾਰਵਾਈ ਕੀਤੀ ਜਾ ਚੁੱਕੀ ਹੈ। ਜਾਂਚ ਰਿਪੋਰਟ ਦਾ ਉਹ ਸੰਖੇਪ ਵੇਰਵਾ ਪਹਿਲਾਂ ਹੀ ਜਨਤਕ ਕੀਤਾ ਜਾ ਚੁੱਕਾ ਹੈ ਅਤੇ ਹੁਣ ਸਮੁੱਚੀ ਜਾਂਚ ਰਿਪੋਰਟ ਵੀ ਵੈੱਬਸਾਈਟ 'ਤੇ ਪਾਈ ਗਈ ਹੈ। ਉਨ੍ਹਾਂ ਦੱਸਿਆ ਕਿ ਵਿਸਥਾਰਤ ਜਾਂਚ ਰਿਪੋਰਟ ਕਰੀਬ ਇਕ ਹਜ਼ਾਰ ਪੰਨਿਆਂ ਦੀ ਹੈ, ਜਿਸ ਨੂੰ ਸਕੈਨ ਕਰਕੇ ਵੈੱਬਸਾਈਟ 'ਤੇ ਪਾਇਆ ਗਿਆ ਹੈ। ਭਾਈ ਲੌਂਗੋਵਾਲ ਅਨੁਸਾਰ ਰਿਪੋਰਟ ਦੇ ਪਹਿਲੇ ਭਾਗ ਵਿਚ ਲਗਭਗ ੬੮੦ ਪੰਨਿਆਂ ਤੱਕ ਵੱਖ-ਵੱਖ ਲੋਕਾਂ ਦੇ ਬਿਆਨ ਅਤੇ ਹੋਰ ਦਸਤਾਵੇਜ਼ ਹਨ, ਜਦਕਿ ਅੰਤਲੇ ਭਾਗ ਵਿਚ ਜਾਂਚ ਕਮਿਸ਼ਨ ਵੱਲੋਂ ਰਿਪੋਰਟ ਦਿੱਤੀ ਗਈ ਹੈ। ਇਸ ਮੌਕੇ ਸ਼੍ਰੋਮਣੀ ਕਮੇਟੀ ਦੇ ਜੂਨੀਅਰ ਮੀਤ ਪ੍ਰਧਾਨ ਸ. ਗੁਰਬਖ਼ਸ਼ ਸਿੰਘ ਖ਼ਾਲਸਾ, ਸ਼੍ਰੋਮਣੀ ਕਮੇਟੀ ਮੈਂਬਰ ਭਾਈ ਮਨਜੀਤ ਸਿੰਘ, ਸ਼੍ਰੋਮਣੀ ਕਮੇਟੀ ਦੇ ਸਕੱਤਰ ਸ. ਮਹਿੰਦਰ ਸਿੰਘ ਆਹਲੀ, ਵਧੀਕ ਸਕੱਤਰ ਸ. ਸੁਖਦੇਵ ਸਿੰਘ ਭੂਰਾਕੋਹਨਾ ਤੇ ਸ. ਪਰਮਜੀਤ ਸਿੰਘ ਸਰੋਆ, ਸ਼੍ਰੋਮਣੀ ਕਮੇਟੀ ਦੇ ਬੁਲਾਰੇ ਸ. ਕੁਲਵਿੰਦਰ ਸਿੰਘ ਰਮਦਾਸ, ਮੀਤ ਸਕੱਤਰ ਸ. ਗੁਰਿੰਦਰ ਸਿੰਘ ਮਥਰੇਵਾਲ, ਸ. ਦਰਸ਼ਨ ਸਿੰਘ ਪੀ.ਏ. ਆਦਿ ਮੌਜੂਦ ਸਨ।

੫ ਅਕਤੂਬਰ

## ਸ਼੍ਰੋਮਣੀ ਕਮੇਟੀ ਦੀ ਅੰਤ੍ਰਿੰਗ ਕਮੇਟੀ ਨੇ ਧਰਨਕਾਰੀਆਂ ਵੱਲੋਂ ਕੀਤੇ ਹਮਲੇ ਸਬੰਧੀ ਨਿਖੇਧੀ ਮਤਾ ਪਾਸ ਕੀਤਾ

ਅੰਮ੍ਰਿਤਸਰ- ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਭਾਈ ਗੋਬਿੰਦ ਸਿੰਘ ਲੌਂਗੋਵਾਲ ਦੀ ਅਗਵਾਈ ਵਿਚ ਇਥੇ ਹੋਈ ਅੰਤ੍ਰਿੰਗ ਕਮੇਟੀ ਦੀ ਇਕੱਤਰਤਾ 'ਚ ਸ੍ਰੀ ਦਰਬਾਰ ਸਾਹਿਬ ਸਮੂਹ ਵਿਖੇ ਤੇਜਾ ਸਿੰਘ ਸਮੁੰਦਰੀ ਹਾਲ ਦੇ ਸਾਹਮਣੇ ਧਰਨੇ 'ਤੇ ਬੈਠੇ ਵਿਅਕਤੀਆਂ ਵੱਲੋਂ ਸ਼੍ਰੋਮਣੀ ਕਮੇਟੀ ਮੁਲਾਜ਼ਮਾਂ 'ਤੇ ਕੀਤੇ ਗਏ ਜਾਨਲੇਵਾ ਹਮਲੇ ਸਬੰਧੀ ਨਿਖੇਧੀ ਮਤਾ ਪਾਸ ਕੀਤਾ ਗਿਆ। ਭਾਈ ਲੌਂਗੋਵਾਲ ਨੇ ਕਿਹਾ ਕਿ ਸ਼੍ਰੋਮਣੀ ਕਮੇਟੀ ਸਿੱਖ ਪੰਥ ਦੀ ਸਿਰਮੌਰ ਧਾਰਮਿਕ ਸੰਸਥਾ ਹੈ, ਜੋ ਵੱਡੀਆਂ ਕੁਰਬਾਨੀਆਂ ਤੋਂ ਬਾਅਦ ਹੋਂਦ ਵਿਚ ਆਈ। ਪੰਥ ਵਿਰੋਧੀ ਸ਼ਕਤੀਆਂ ਦੀ ਸ਼ਹਿ 'ਤੇ ਕੁਝ ਲੋਕ ਇਸ ਮਹਾਨ ਸਿੱਖ ਸੰਸਥਾ ਨੂੰ ਢਾਹ ਲਗਾਉਣ ਦੇ ਯਤਨ ਵਿਚ ਹਨ, ਜਿਸ ਨੂੰ ਬਰਦਾਸ਼ਤ ਨਹੀਂ ਕੀਤਾ ਜਾਵੇਗਾ।

ਅੰਤ੍ਰਿੰਗ ਕਮੇਟੀ ਦੀ ਇਕੱਤਰਤਾ 'ਚ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਦੇ ਗ੍ਰੰਥੀ ਸਿੰਘ ਸਾਹਿਬ ਗਿਆਨੀ ਸੁਖਜਿੰਦਰ ਸਿੰਘ ਦੇ ਅਕਾਲ ਚਲਾਣੇ 'ਤੇ ਸ਼ੋਕ ਮਤਾ ਪੇਸ਼ ਕਰਦਿਆਂ ਮੂਲਮੰਤਰ ਅਤੇ ਗੁਰਮੰਤਰ ਦੇ ਜਾਪ ਕਰਕੇ ਸ਼ਰਧਾਜਲੀ ਵੀ ਭੇਟ ਕੀਤੀ ਗਈ।

ਭਾਈ ਲੌਂਗੋਵਾਲ ਨੇ ਦੱਸਿਆ ਕਿ ਸ਼੍ਰੋਮਣੀ ਕਮੇਟੀ ਦਾ ਸੌ ਸਾਲਾ ਸਥਾਪਨਾ ਦਿਵਸ ਜੋ ਇਸ ਸਾਲ ੧੫ ਨਵੰਬਰ ਨੂੰ ਆ ਰਿਹਾ ਹੈ, ਸਬੰਧੀ ਵਿਸ਼ੇਸ਼ ਸਮਾਗਮ ਕੀਤੇ ਜਾਣਗੇ। ਉਨ੍ਹਾਂ ਕਿਹਾ ਕਿ ਸ਼੍ਰੋਮਣੀ ਕਮੇਟੀ ਦੀ ਸਥਾਪਨਾ ਲਈ ਕੌਮ ਨੇ ਲੰਮਾ ਸੰਘਰਸ਼ ਲੜਿਆ, ਜਿਸ ਨੂੰ ਸੰਗਤਾਂ ਤੱਕ ਲਿਜਾਣ ਲਈ ਵਿਸ਼ੇਸ਼ ਦਸਤਾਵੇਜ਼ ਤਿਆਰ ਕੀਤੇ ਜਾਣਗੇ। ਸ਼੍ਰੋਮਣੀ ਕਮੇਟੀ ਦੀ ਸਥਾਪਨਾ ਅਤੇ ਇਸ ਦੀ ਦੇਣ ਨੂੰ ਲੈ ਕੇ ਇਕ ਸੰਖੇਪ ਕਿਤਾਬਚਾ ਤਿਆਰ ਕੀਤਾ ਜਾਵੇਗਾ। ਵਿਸ਼ੇਸ਼ ਸੋਵੀਨਰ ਵੀ ਪ੍ਰਕਾਸ਼ਤ ਹੋਵੇਗਾ, ਜਿਸ ਵਿਚ ਕੌਮ ਦੇ ਵੱਡੇ ਵਿਦਵਾਨਾਂ ਪਾਸੋਂ ਮੌਲਿਕ ਲੇਖ ਲਿਖਵਾ ਕੇ ਸ਼ਾਮਲ ਕੀਤੇ ਜਾਣਗੇ। ਭਾਈ ਲੌਂਗੋਵਾਲ ਨੇ ਕਿਹਾ ਕਿ ਵਿਸ਼ੇਸ਼ ਸਮਾਗਮ ਤੋਂ ਇਲਾਵਾ ਸ਼੍ਰੋਮਣੀ ਕਮੇਟੀ ਦੇ ਇਤਿਹਾਸ ਨਾਲ ਸਬੰਧਤ ਚਿੱਤਰ ਪ੍ਰਦਰਸ਼ਨੀ ਵੀ ਲਗਾਈ ਜਾਵੇਗੀ। ਇਸ ਸਬੰਧ ਵਿਚ ਇਕ ਚਿੱਤਰਕਲਾ ਵਰਕਸ਼ਾਪ ਦਾ ਵੀ ਪ੍ਰਬੰਧ ਕੀਤਾ ਜਾ ਰਿਹਾ ਹੈ। ਉਨ੍ਹਾਂ ਇਹ ਵੀ ਦੱਸਿਆ ਕਿ ਸ਼੍ਰੋਮਣੀ ਕਮੇਟੀ ਦੀ ਸ਼ਤਾਬਦੀ ਸਬੰਧੀ ਇਤਿਹਾਸਕ ਗੁਰਦੁਆਰਿਆਂ ਅਤੇ ਵਿਦਿਅਕ ਅਦਾਰਿਆ ਵਿਚ ਸਮਾਗਮ ਵੀ ਕੀਤੇ ਜਾਣਗੇ। ਇਸ ਤੋਂ ਇਲਾਵਾ ਅਗਲੇ ਸਾਲ ਆ ਰਹੇ ਸਾਕਾ ਨਨਕਾਣਾ ਸਾਹਿਬ ਦੇ ਸੌ ਸਾਲਾ ਨੂੰ ਵੀ ਵਿਸ਼ੇਸ਼ ਤੌਰ 'ਤੇ ਮਨਾਇਆ ਜਾਵੇਗਾ।

ਅੰਤ੍ਰਿੰਗ ਕਮੇਟੀ ਦੀ ਇਕੱਤਰਤਾ ਦੌਰਾਨ ਸ਼੍ਰੋਮਣੀ ਕਮੇਟੀ ਦੇ ਪ੍ਰਬੰਧ ਵਾਲੇ ਇਤਿਹਾਸਕ ਗੁਰਦੁਆਰਾ ਸਾਹਿਬਾਨ ਅਤੇ ਟਰੱਸਟਾਂ ਆਦਿ ਸਬੰਧੀ ਵੱਖ-ਵੱਖ ਮਾਮਲਿਆਂ ਨੂੰ ਵੀ ਵਿਚਾਰਿਆ ਗਿਆ ਅਤੇ ਕੀਤੇ ਜਾਣ ਵਾਲੇ ਕਾਰਜਾਂ ਨੂੰ ਪ੍ਰਵਾਨਗੀ ਦਿੱਤੀ ਗਈ।

ਅੰਤ੍ਰਿੰਗ ਕਮੇਟੀ ਦੀ ਇਕੱਤਰਤਾ ਵਿਚ ਭਾਈ ਗੋਬਿੰਦ ਸਿੰਘ ਲੌਂਗੋਵਾਲ ਤੋਂ ਇਲਾਵਾ ਜੂਨੀਅਰ ਮੀਤ ਪ੍ਰਧਾਨ ਸ. ਗੁਰਬਖ਼ਸ਼ ਸਿੰਘ ਖ਼ਾਲਸਾ, ਜਨਰਲ ਸਕੱਤਰ ਸ. ਹਰਜਿੰਦਰ ਸਿੰਘ ਧਾਮੀ, ਅੰਤ੍ਰਿੰਗ ਮੈਂਬਰ ਸ. ਜਗਸੀਰ ਸਿੰਘ ਮਾਂਗੇਆਣਾ, ਸ. ਮੰਗਵਿੰਦਰ ਸਿੰਘ ਖਾਪੜਖੇੜੀ, ਸ. ਗੁਰਪਾਲ ਸਿੰਘ ਗੋਰਾ, ਸ. ਭੁਪਿੰਦਰ ਸਿੰਘ ਅਸੰਧ, ਸ. ਅਮਰਜੀਤ ਸਿੰਘ ਭਲਾਈਪੁਰ, ਸ. ਸ਼ੇਰ ਸਿੰਘ ਮੰਡਵਾਲਾ, ਸ. ਜਸਮੇਰ ਸਿੰਘ ਲਾਛੜੂ, ਬੀਬੀ ਕੁਲਦੀਪ ਕੌਰ ਟੌਹੜਾ, ਬੀਬੀ ਪਰਮਜੀਤ ਕੌਰ, ਸਕੱਤਰ ਸ. ਮਹਿੰਦਰ ਸਿੰਘ ਆਹਲੀ, ਵਧੀਕ ਸਕੱਤਰ ਸ. ਸੁਖਦੇਵ ਸਿੰਘ ਭੂਰਾਕੋਹਨਾ, ਸ. ਪਰਮਜੀਤ ਸਿੰਘ ਸਰੋਆ, ਸ. ਪ੍ਰਤਾਪ ਸਿੰਘ, ਸ. ਸੁਖਮਿੰਦਰ ਸਿੰਘ, ਸ਼੍ਰੋਮਣੀ ਕਮੇਟੀ ਦੇ ਬੁਲਾਰੇ ਸ. ਕੁਲਵਿੰਦਰ ਸਿੰਘ ਰਮਦਾਸ, ਮੀਤ ਸਕੱਤਰ ਸ. ਹਰਜਿੰਦਰ ਸਿੰਘ ਕੈਰੋਂਵਾਲ, ਸ. ਸੁਖਬੀਰ ਸਿੰਘ, ਸ. ਗੁਰਦਿਆਲ ਸਿੰਘ, ਸ. ਮਲਕੀਤ ਸਿੰਘ ਬਹਿੜਵਾਲ ਸਪ੍ਰਿੰਟੈਂਡੈਂਟ, ਸ. ਦਰਸ਼ਨ ਸਿੰਘ ਪੀ.ਏ. ਆਦਿ ਮੌਜੂਦ ਸਨ। ੨੯ ਅਕਤੂਬਰ

# 2016 'ਚ ਪਾਵਨ ਸਰੂਪ ਅਗਨ ਭੇਟ ਹੋਣ ਦੇ ਪਸ਼ਚਾਤਾਪ ਵਜੋਂ ਸ੍ਰੀ ਅਖੰਡ ਪਾਠ ਸਾਹਿਬ ਦੇ ਭੋਗ ਪਾਏ

ਅੰਮ੍ਰਿਤਸਰ- ਗੁਰਦੁਆਰਾ ਸ੍ਰੀ ਰਾਮਸਰ ਸਾਹਿਬ ਵਿਖੇ ਪਬਲੀਕੇਸ਼ਨ ਵਿਭਾਗ ਵਿਚ ੧੯ ਮਈ ੨੦੧੬ ਨੂੰ ਸ਼ਾਰਟ ਸਰਕਟ ਨਾਲ ਵਾਪਰੀ ਘਟਨਾ ਕਾਰਨ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪਾਵਨ ਸਰੂਪ ਅਗਨ ਭੇਟ ਹੋਣ ਦੇ ਪਸ਼ਚਾਤਾਪ ਵਜੋਂ ਸ਼੍ਰੋਮਣੀ ਕਮੇਟੀ ਵੱਲੋਂ ਗੁਰਦੁਆਰਾ ਸ੍ਰੀ ਰਾਮਸਰ ਸਾਹਿਬ ਵਿਖੇ ਆਰੰਭ ਕੀਤੇ ਗਏ ਸ੍ਰੀ ਅਖੰਡ ਪਾਠ ਸਾਹਿਬ ਦੇ ਭੋਗ ਪਾਏ ਗਏ। ਇਸ ਮੌਕੇ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਦੇ ਹਜ਼ੂਰੀ ਰਾਗੀ ਭਾਈ ਰਾਏ ਸਿੰਘ ਦੇ ਜਥੇ ਨੇ ਗੁਰਬਾਣੀ ਕੀਰਤਨ ਕੀਤਾ ਅਤੇ ਭਾਈ ਸੁਲਤਾਨ ਸਿੰਘ ਨੇ ਅਰਦਾਸ ਕੀਤੀ। ਦੱਸਣਯੋਗ ਹੈ ਕਿ ਸ੍ਰੀ ਅਕਾਲ ਤਖ਼ਤ ਸਾਹਿਬ ਵਿਖੇ ੧੮ ਸਤੰਬਰ ੨੦੨੦ ਨੂੰ

ਸ਼੍ਰੋਮਣੀ ਕਮੇਟੀ ਦੀ ਮੌਜੂਦਾ ਅੰਤ੍ਰਿੰਗ ਕਮੇਟੀ ਵੱਲੋਂ ਸਵੈ-ਇੱਛਤ ਤੌਰ 'ਤੇ ਪੇਸ਼ ਹੋਣ ਸਮੇਂ ਸਿੰਘ ਸਾਹਿਬਾਨ ਵੱਲੋਂ ਗੁਰਦੁਆਰਾ ਸ੍ਰੀ ਰਾਮਸਰ ਸਾਹਿਬ ਅਤੇ ਸ੍ਰੀ ਅਕਾਲ ਤਖ਼ਤ ਸਾਹਿਬ ਵਿਖੇ ਸ੍ਰੀ ਅਖੰਡ ਪਾਠ ਸਾਹਿਬ ਕਰਵਾਉਣ ਦਾ ਆਦੇਸ਼ ਕੀਤਾ ਗਿਆ ਸੀ। ਇਸੇ ਤਹਿਤ ਹੀ ਗੁਰਦੁਆਰਾ ਸ੍ਰੀ ਰਾਮਸਰ ਸਾਹਿਬ ਵਿਖੇ ਸ੍ਰੀ ਅਖੰਡ ਪਾਠ ਸਾਹਿਬ ਦੀ ਸੰਪੂਰਨਤਾ ਕੀਤੀ ਗਈ।

ਸ੍ਰੀ ਅਖੰਡ ਪਾਠ ਸਾਹਿਬ ਦੇ ਭੋਗ ਸਮੇਂ ਮੌਜੂਦਾ ਅੰਤ੍ਰਿੰਗ ਕਮੇਟੀ ਮੈਂਬਰਾਂ ਤੋਂ ਇਲਾਵਾ ਮੈਂਬਰ ਸ. ਸੁਰਜੀਤ ਸਿੰਘ ਭਿੱਟੇਵਡ, ਸ. ਹਰਜਾਪ ਸਿੰਘ ਸੁਲਤਾਨਵਿੰਡ, ਭਾਈ ਅਜਾਇਬ ਸਿੰਘ ਅਭਿਆਸੀ, ਸਕੱਤਰ ਸ. ਮਹਿੰਦਰ ਸਿੰਘ ਆਹਲੀ, ਸ. ਸੁਖਦੇਵ ਸਿੰਘ ਭੂਰਾਕੋਹਨਾ, ਸ. ਕੁਲਵਿੰਦਰ ਸਿੰਘ ਰਮਦਾਸ, ਸ. ਹਰਜਿੰਦਰ ਸਿੰਘ ਕੈਰੋਂਵਾਲ, ਸ. ਬਲਵਿੰਦਰ ਸਿੰਘ ਕਾਹਲਵਾਂ, ਮੈਨੇਜਰ ਸ. ਮੁਖਤਾਰ ਸਿੰਘ, ਸ. ਹਰਪ੍ਰੀਤ ਸਿੰਘ, ਸ. ਰਾਜਿੰਦਰ ਸਿੰਘ ਰੂਬੀ, ਸ. ਮਲਕੀਤ ਸਿੰਘ ਬਹਿੜਵਾਲ ਵੀ ਮੌਜੂਦ ਸਨ। ੭ ਅਕਤੂਬਰ

# ਸ਼੍ਰੋਮਣੀ ਕਮੇਟੀ ਮੈਂਬਰਾਂ ਤੇ ਮੁਲਾਜ਼ਮਾਂ 'ਤੇ ਕੀਤਾ ਕਰਾਸ ਕੇਸ ਰੱਦ ਕਰਨ ਲਈ ਭਾਈ ਲੌਂਗੋਵਾਲ ਦੀ ਅਗਵਾਈ 'ਚ ਮੈਂਬਰਾਂ ਨੇ ਮੁੱਖ ਮੰਤਰੀ ਦੇ ਨਾਂ ਮੰਗ ਪੱਤਰ ਦਿੱਤਾ

ਚੰਡੀਗੜ੍ਹ- ਸ੍ਰੀ ਦਰਬਾਰ ਸਾਹਿਬ ਸ੍ਰੀ ਅੰਮ੍ਰਿਤਸਰ ਵਿਖੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਦਫ਼ਤਰ ਸਾਹਮਣੇ ਧਰਨਾ ਲਗਾ ਕੇ ਬੈਠੇ ਵਿਅਕਤੀਆਂ ਵੱਲੋਂ ੨੪ ਅਕਤੂਬਰ ਨੂੰ ਸ਼੍ਰੋਮਣੀ ਕਮੇਟੀ ਦੇ ਮੈਂਬਰਾਂ ਅਤੇ ਮੁਲਾਜ਼ਮਾਂ 'ਤੇ ਕੀਤੇ ਗਏ ਕਾਤਲਾਨਾ ਹਮਲੇ ਮਗਰੋਂ ਉਲਟਾ ਸ਼੍ਰੋਮਣੀ ਕਮੇਟੀ ਦੇ ਮੈਂਬਰਾਂ ਅਤੇ ਮੁਲਾਜ਼ਮਾਂ 'ਤੇ ਕਰਵਾਇਆ ਗਿਆ ਕਰਾਸ ਕੇਸ ਰੱਦ ਕਰਵਾਉਣ ਲਈ ਪੰਜਾਬ ਦੇ ਮੁੱਖ ਮੰਤਰੀ ਕੈਪਟਨ ਅਮਰਿੰਦਰ ਸਿੰਘ ਨੂੰ ਮੰਗ ਪੱਤਰ ਦੇਣ ਗਏ ਸ਼੍ਰੋਮਣੀ ਕਮੇਟੀ ਦੇ ਪ੍ਰਧਾਨ ਭਾਈ ਗੋਬਿੰਦ ਸਿੰਘ ਲੌਂਗੋਵਾਲ ਸਮੇਤ ਵੱਡੀ ਗਿਣਤੀ ਮੈਂਬਰਾਂ ਵੱਲੋਂ ਕੁਝ ਸਮੇਂ ਲਈ ਮੁੱਖ ਮੰਤਰੀ ਦੀ ਰਿਹਾਇਸ਼ ਦੇ ਬਾਹਰ ਧਰਨਾ ਲਗਾ ਦਿੱਤਾ ਗਿਆ।

ਸ਼੍ਰੋਮਣੀ ਕਮੇਟੀ ਦੇ ਸਾਰੇ ਅਹੁਦੇਦਾਰਾਂ ਅਤੇ ਮੈਂਬਰਾਂ ਸਮੇਤ ਮੁੱਖ ਮੰਤਰੀ ਦੀ ਰਿਹਾਇਸ਼ 'ਤੇ ਪੁੱਜੇ ਭਾਈ ਲੌਂਗੋਵਾਲ ਨੇ ਮੰਗ ਕੀਤੀ ਕਿ ਬੀਤੇ ਦਿਨੀਂ ਅਖੌਤੀ ਸਤਿਕਾਰ ਕਮੇਟੀ ਦੇ ਜਿਨ੍ਹਾਂ ਵਿਅਕਤੀਆਂ ਨੇ ਸ਼੍ਰੋਮਣੀ ਕਮੇਟੀ ਦੇ ਮੈਂਬਰਾਂ ਅਤੇ ਅਧਿਕਾਰੀਆਂ 'ਤੇ ਕਾਤਲਾਨਾ ਹਮਲਾ ਕਰਕੇ ਮੁਲਾਜ਼ਮਾਂ ਨੂੰ ਗੰਭੀਰ ਜ਼ਖ਼ਮੀ ਕੀਤਾ ਸੀ, ਉਨ੍ਹਾਂ ਨੂੰ ਤੁਰੰਤ ਗ੍ਰਿਫ਼ਤਾਰ ਕੀਤਾ ਜਾਵੇ ਅਤੇ ਕਾਨੂੰਨ ਅਨੁਸਾਰ ਸਖ਼ਤ ਸਜ਼ਾਵਾਂ ਦਿੱਤੀਆਂ ਜਾਣ। ਉਨ੍ਹਾਂ ਕਿਹਾ ਕਿ ਇਕ ਪਾਸੇ ਇਨ੍ਹਾਂ ਲੋਕਾਂ ਨੇ ਸ਼੍ਰੋਮਣੀ ਕਮੇਟੀ ਦਫ਼ਤਰ ਦੇ ਮੁੱਖ ਦਰਵਾਜ਼ੇ ਨੂੰ ਤਾਲੇ ਲਗਾ ਕੇ ਦੁਪਹਿਰ ਸਮੇਂ ਲੰਗਰ ਛਕਣ ਜਾ ਰਹੇ ਮੁਲਾਜ਼ਮਾਂ ਨੂੰ ਮੰਦ ਭਾਸ਼ਾ ਵਰਤੀ ਅਤੇ ਇਸ ਮਗਰੋਂ ਤੇਜ਼ਧਾਰ ਹਥਿਆਰਾਂ ਨਾਲ ਹਮਲਾ ਕਰਕੇ ਕਈਆਂ ਨੂੰ ਜ਼ਖ਼ਮੀ ਕਰ ਦਿੱਤਾ। ਹੈਰਾਨੀ ਦੀ ਗੱਲ ਹੈ ਕਿ ਜਿਨ੍ਹਾਂ ਲੋਕਾਂ ਖਿਲਾਫ਼ ਸ਼੍ਰੋਮਣੀ ਕਮੇਟੀ ਵੱਲੋਂ ਪਰਚਾ ਦਰਜ ਕਰਵਾਇਆ ਗਿਆ ਹੈ, ਉਨ੍ਹਾਂ ਨੂੰ ਗ੍ਰਿਫ਼ਤਾਰ ਕਰਨ ਦੀ ਬਜਾਏ ਖੁਲ੍ਹੇਆਮ ਵਿਚਰਨ ਦਿੱਤਾ ਜਾ ਰਿਹਾ ਹੈ।

ਇਸ ਤੋਂ ਵੱਡੀ ਤਰਾਸਦੀ ਹੋਰ ਕੀ ਹੋ ਸਕਦੀ ਹੈ ਕਿ ਇਹ ਲੋਕ ਪੁਲਿਸ ਕਮਿਸ਼ਨਰ ਅਤੇ ਹੋਰ ਆਲ੍ਹਾ ਪੁਲਿਸ ਅਧਿਕਾਰੀਆਂ ਨੂੰ ਸ਼ਰ੍ਹੇਆਮ ਮਿਲ ਰਹੇ ਹਨ, ਪਰੰਤੂ ਇਨ੍ਹਾਂ ਦੀ ਗ੍ਰਿਫ਼ਤਾਰੀ ਨਹੀਂ ਕੀਤੀ ਜਾ ਰਹੀ। ਭਾਈ ਲੌਂਗੋਵਾਲ ਨੇ ਆਖਿਆ ਕਿ ਇਸ ਤੋਂ ਸਾਫ਼ ਪ੍ਰਗਟ ਹੋ ਰਿਹਾ ਹੈ ਕਿ ਪੰਜਾਬ ਸਰਕਾਰ ਇਨ੍ਹਾਂ ਦੀ ਪੁਸ਼ਤਪਨਾਹੀ ਕਰ ਰਹੀ ਹੈ।

ਉਨ੍ਹਾਂ ਪੰਜਾਬ ਦੇ ਮੁੱਖ ਮੰਤਰੀ ਨੂੰ ਦਿੱਤੇ ਮੰਗ ਪੱਤਰ ਵਿਚ ਕਿਹਾ ਕਿ ਸ਼੍ਰੋਮਣੀ ਕਮੇਟੀ ਮੈਂਬਰਾਂ

ਤੇ ਮੁਲਾਜ਼ਮਾਂ 'ਤੇ ਕੀਤਾ ਗਿਆ ਕਰਾਸ ਪਰਚਾ ਤੁਰੰਤ ਰੱਦ ਕੀਤਾ ਜਾਵੇ ਅਤੇ ਸ਼੍ਰੋਮਣੀ ਕਮੇਟੀ ਮੁਲਾਜ਼ਮਾਂ 'ਤੇ ਹਮਲਾ ਕਰਨ ਵਾਲੇ ਅਖੌਤੀ ਸਤਿਕਾਰ ਕਮੇਟੀ ਦੇ ਲੋਕਾਂ ਨੂੰ ਤੁਰੰਤ ਗ੍ਰਿਫ਼ਤਾਰ ਕੀਤਾ ਜਾਵੇ। ਜੇਕਰ ਅਜਿਹਾ ਨਾ ਕੀਤਾ ਗਿਆ ਤਾਂ ਬਣੇ ਮਾਹੌਲ ਦੀ ਜ਼ੁੰਮੇਵਾਰੀ ਪੰਜਾਬ ਦੀ ਕਾਂਗਰਸ ਸਰਕਾਰ ਹੋਵੇਗੀ। ਇਸ ਦੌਰਾਨ ਕੈਪਟਨ ਅਮਰਿੰਦਰ ਸਿੰਘ ਮੁੱਖ ਮੰਤਰੀ ਪੰਜਾਬ ਦੇ ਓ.ਐਸ.ਡੀ. ਸ੍ਰੀ ਅੰਕਿਤ ਬਾਂਸਲ ਨੇ ਸ਼੍ਰੋਮਣੀ ਕਮੇਟੀ ਪ੍ਰਧਾਨ ਭਾਈ ਗੋਬਿੰਦ ਸਿੰਘ ਲੌਂਗੋਵਾਲ ਪਾਸੋਂ ਮੰਗ ਪੱਤਰ ਪ੍ਰਾਪਤ ਕਰਕੇ ਕਿਹਾ ਕਿ ਉਹ ਇਸ ਨੂੰ ਮੁੱਖ ਮੰਤਰੀ ਦੇ ਪੇਸ਼ ਕਰਨਗੇ।

ਇਸ ਤੋਂ ਪਹਿਲਾਂ ਸ਼੍ਰੋਮਣੀ ਕਮੇਟੀ ਪ੍ਰਧਾਨ ਭਾਈ ਲੌਂਗੋਵਾਲ ਅਤੇ ਸ਼੍ਰੋਮਣੀ ਕਮੇਟੀ ਦੇ ਸਮੂਹ ਮੈਂਬਰਾਂ ਨੇ ਗੁਰਦੁਆਰਾ ਸ੍ਰੀ ਕਲਗੀਧਰ ਨਿਵਾਸ ਸੈਕਟਰ ੨੭-ਬੀ ਵਿਖੇ ਇਕ ਭਰਵੀਂ ਇਕੱਤਰਤਾ ਕਰਕੇ ਪੰਜਾਬ ਦੀ ਕਾਂਗਰਸ ਸਰਕਾਰ ਵੱਲੋਂ ਪ੍ਰਤੀਨਿਧ ਸਿੱਖ ਸੰਸਥਾ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੂੰ ਤੋੜਨ ਦੀਆਂ ਚੱਲੀਆਂ ਜਾ ਰਹੀਆਂ ਚਾਲਾਂ ਦੀ ਕਰੜੇ ਸ਼ਬਦਾਂ ਵਿਚ ਨਿੰਦਾ ਕੀਤੀ ਅਤੇ ਅਜਿਹੇ ਵਰਤਾਰੇ ਤੋਂ ਬਾਜ ਆਉਣ ਦੀ ਤਾੜਨਾ ਵੀ ਕੀਤੀ। ਬੁਲਾਰਿਆਂ ਨੇ ਕਿਹਾ ਕਿ ਕਾਂਗਰਸ ਸਰਕਾਰ ਹਮੇਸ਼ਾ ਹੀ ਸਿੱਖ ਵਿਰੋਧੀ ਚਾਲਾਂ ਚਲਦੀ ਰਹੀ ਹੈ, ਇਸ ਦੀ ਮਿਸਾਲ ੧੯੮੪ ਦਾ ਸਿੱਖ ਕਤਲੇਆਮ ਹੈ। ਜਦੋਂ ਜਦੋਂ ਵੀ ਕਾਂਗਰਸ ਸਰਕਾਰ ਬਣੀ ਤਾਂ ਸਿੱਖਾਂ ਦੇ ਮਸਲਿਆਂ ਨੂੰ ਦਬਾਉਣ ਦੇ ਨਾਲ-ਨਾਲ ਸਿੱਖ ਸੰਸਥਾਵਾਂ 'ਤੇ ਵੀ ਸਿੱਧੇ ਹਮਲੇ ਕੀਤੇ ਗਏ। ਸ੍ਰੀ ਦਰਬਾਰ ਸਾਹਿਬ ਸਮੂਹ ਵਿਖੇ ੪੦ ਦਿਨ ਲਗਾਏ ਗਏ ਧਰਨੇ ਅਤੇ ੨੪ ਅਕਤੂਬਰ ੨੦੨੦ ਨੂੰ ਸ਼੍ਰੋਮਣੀ ਕਮੇਟੀ ਮੁਲਾਜ਼ਮਾਂ 'ਤੇ ਕੀਤਾ ਗਿਆ ਕਾਤਲਾਨਾ ਹਮਲਾ ਇਸ ਦੀ ਤਾਜ਼ਾ ਮਿਸਾਲ ਹੈ। ਜੇਕਰ ਸਰਕਾਰ ਅਤੇ ਪੁਲਿਸ ਪ੍ਰਸ਼ਾਸਨ ਸਮੇਂ ਸਿਰ ਧਰਨਾਕਾਰੀਆਂ ਨੂੰ ਉਠਾਉਂਦੀ ਤਾਂ ਇਹ ਹਾਲਾਤ ਨਾ ਬਣਦੇ। ਉਨ੍ਹਾਂ ਇਹ ਵੀ ਆਖਿਆ ਕਿ ਕਾਂਗਰਸ ਦੇ ਕੁਝ ਮੰਤਰੀਆਂ ਦੀ ਹਿਮਾਇਤ ਵੀ ਇਨ੍ਹਾਂ ਅਖੌਤੀ ਸਤਿਕਾਰ ਕਮੇਟੀ ਵਾਲਿਆਂ ਨੂੰ ਹਾਸਲ ਹੈ।

ਇਸ ਮੌਕੇ ਸ਼੍ਰੋਮਣੀ ਕਮੇਟੀ ਦੇ ਸੀਨੀਅਰ ਮੈਂਬਰ ਜਥੇਦਾਰ ਤੋਤਾ ਸਿੰਘ, ਸਾਬਕਾ ਪ੍ਰਧਾਨ ਪ੍ਰੋ. ਕਿਰਪਾਲ ਸਿੰਘ ਬਡੂੰਗਰ, ਸਾਬਕਾ ਸੀਨੀਅਰ ਮੀਤ ਪ੍ਰਧਾਨ ਭਾਈ ਰਜਿੰਦਰ ਸਿੰਘ ਮਹਿਤਾ, ਜੂਨੀਅਰ ਮੀਤ ਪ੍ਰਧਾਨ ਸ. ਗੁਰਬਖ਼ਸ਼ ਸਿੰਘ ਖ਼ਾਲਸਾ, ਜਨਰਲ ਸਕੱਤਰ ਸ. ਹਰਜਿੰਦਰ ਸਿੰਘ ਧਾਮੀ, ਅੰਤ੍ਰਿੰਗ ਮੈਂਬਰ ਸ. ਜਗਸੀਰ ਸਿੰਘ ਮਾਂਗੇਆਣਾ, ਸ. ਮੰਗਵਿੰਦਰ ਸਿੰਘ ਖਾਪੜਖੇੜੀ, ਸ. ਗੁਰਪਾਲ ਸਿੰਘ ਗੋਰਾ, ਭਾਈ ਮਨਜੀਤ ਸਿੰਘ, ਭਾਈ ਰਾਮ ਸਿੰਘ, ਸ. ਬਾਵਾ ਸਿੰਘ ਗੁਮਾਨਪੁਰਾ, ਸ. ਸੁਰਜੀਤ ਸਿੰਘ ਭਿੱਟੇਵਡ, ਸ. ਭਗਵੰਤ ਸਿੰਘ ਸਿਆਲਕਾ, ਸ. ਗੁਰਚਰਨ ਸਿੰਘ ਗਰੇਵਾਲ, ਭਾਈ ਅਮਰਜੀਤ ਸਿੰਘ ਚਾਵਲਾ, ਸ. ਗੁਰਪ੍ਰੀਤ ਸਿੰਘ ਝੱਬਰ, ਭਾਈ ਅਜਾਇਬ ਸਿੰਘ ਅਭਿਆਸੀ, ਸ. ਸੁਖਵਰਸ਼ ਸਿੰਘ ਪੰਨੂ, ਸ. ਖੁਸ਼ਵਿੰਦਰ ਸਿੰਘ ਭਾਟੀਆ, ਸ. ਗੁਰਮੀਤ ਸਿੰਘ ਬੂਹ, ਸ. ਹਰਪਾਲ ਸਿੰਘ ਜੱਲ੍ਹਾ, ਬੀਬੀ ਰਣਜੀਤ ਕੌਰ ਮਾਹਲ, ਸ. ਨਿਰਮਲ ਸਿੰਘ, ਸ. ਪਰਮਜੀਤ ਸਿੰਘ, ਸ. ਗੁਰਤੇਜ ਸਿੰਘ ਢੱਡੇ, ਸ. ਸੁਰਜੀਤ ਸਿੰਘ ਰਾਏਪੁਰ, ਸ. ਬਾਵਾ ਸਿੰਘ ਗੁਮਾਨਪੁਰਾ, ਸ. ਰਵਿੰਦਰ ਸਿੰਘ ਖਾਲਸਾ, ਸ. ਅਵਤਾਰ ਸਿੰਘ ਰਿਆ, ਸ. ਗੁਰਨਾਮ ਸਿੰਘ ਜੱਸਲ, ਸ. ਬਲਦੇਵ ਸਿੰਘ ਚੂੰਘਾ, ਬੀਬੀ ਜਸਪਾਲ ਕੌਰ, ਬੀਬੀ ਮਲਕੀਤ ਕੌਰ ਕਮਾਲਪੁਰ, ਸ. ਭੁਪਿਦਰ ਸਿੰਘ ਭਲਵਾਨ, ਜਥੇਦਾਰ ਤਾਰਾ ਸਿੰਘ, ਬੀਬੀ ਜੋਗਿੰਦਰ ਕੌਰ ਬਠਿੰਡਾ, ਬੀਬੀ ਗੁਰਿੰਦਰ ਕੌਰ, ਬੀਬੀ ਜੋਗਿੰਦਰ ਕੌਰ, ਸ. ਬਲਜੀਤ ਸਿੰਘ ਜਲਾਲਉਸਮਾ, ਸ. ਰਘਬੀਰ ਸਿੰਘ ਸਹਾਰਨਮਾਜਰਾ, ਸ. ਜਸਮੇਰ ਸਿੰਘ ਲਾਛੜੂ, ਬੀਬੀ ਜਸਵੀਰ ਕੌਰ, ਬੀਬੀ ਕੁਲਦੀਪ ਕੌਰ, ਸ. ਅਜਮੇਰ ਸਿੰਘ ਖੇੜਾ, ਸ. ਚਰਨਜੀਤ ਸਿੰਘ ਕਾਲੇਵਾਲ, ਬੀਬੀ ਪਰਮਜੀਤ ਕੌਰ ਲਾਂਡਰਾਂ, ਬੀਬੀ ਗੁਰਪ੍ਰੀਤ ਕੌਰ, ਸ. ਕਰਨੈਲ ਸਿੰਘ ਪੰਜੋਲੀ, ਸ. ਬਲਦੇਵ ਸਿੰਘ ਖਾਲਸਾ, ਸ. ਜਸਮੇਰ ਸਿੰਘ ਲਾਛੜੂ, ਸ. ਬਲਦੇਵ ਸਿੰਘ ਕਾਇਮਪੁਰ, ਸ. ਹਰਭਜਨ ਸਿੰਘ ਮਸਾਣਾ, ਬੀਬੀ ਦਵਿੰਦਰ ਕੌਰ ਕਾਲਰਾ, ਸ. ਨਿਰਮਲ ਸਿੰਘ ਝਬਾਲ, ਸ. ਦਲਜੀਤ

ਸਿੰਘ ਭਿੰਡਰ, ਸ. ਰਮਨਦੀਪ ਸਿੰਘ, ਸ. ਨਵਤੇਜ ਸਿੰਘ ਕਾਉਣੀ, ਸ. ਸਰਵਣ ਸਿੰਘ ਕੁਲਾਰ, ਬੀਬੀ ਜਿੰਦਰ ਕੌਰ, ਸ. ਪ੍ਰਿਤਪਾਲ ਸਿੰਘ, ਸ. ਸੁਰਿੰਦਰ ਸਿੰਘ ਭੂਲੇਵਾਲ, ਸਕੱਤਰ ਸ. ਮਹਿੰਦਰ ਸਿੰਘ ਆਹਲੀ ਆਦਿ ਸ਼ਾਮਲ ਹਨ।

੩੦ ਅਕਤੂਬਰ

# ਸ਼੍ਰੋਮਣੀ ਕਮੇਟੀ ਦਾ ਸੌ ਸਾਲਾ ਸਥਾਪਨਾ ਦਿਵਸ ਵਿਸ਼ਾਲ ਪੱਧਰ 'ਤੇ ਮਨਾਇਆ ਜਾਵੇਗਾ- ਭਾਈ ਲੌਂਗੋਵਾਲ

## ਸ਼ਤਾਬਦੀ ਦੀਆਂ ਤਿਆਰੀਆਂ ਨੂੰ ਲੈ ਕੇ ਭਾਈ ਲੌਂਗੋਵਾਲ ਦੀ ਅਗਵਾਈ ਵਿਚ ਹੋਈ ਸ਼ਤਾਬਦੀ ਕਮੇਟੀ ਦੀ ਇਕੱਤਰਤਾ

ਅੰਮ੍ਰਿਤਸਰ- ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਇਸ ਸਾਲ ਆ ਰਹੇ ਸੌ ਸਾਲਾ ਸਥਾਪਨਾ ਦਿਵਸ ਸਬੰਧੀ ਸ਼੍ਰੋਮਣੀ ਕਮੇਟੀ ਨੇ ਤਿਆਰੀਆਂ ਆਰੰਭ ਦਿੱਤੀਆਂ ਹਨ। ਇਸ ਸਬੰਧ ਵਿਚ ਵਿਸ਼ੇਸ਼ ਸਮਾਗਮ ਕਰਨ ਦੀ ਰੂਪ ਰੇਖਾ ਤਿਆਰ ਕੀਤੀ ਗਈ ਹੈ। ਇਸ ਤੋਂ ਇਲਾਵਾ ਅਗਲਾ ਪੂਰਾ ਸਾਲ ਇਸ ਸ਼ਤਾਬਦੀ ਨੂੰ ਸਮਰਪਿਤ ਕਰਕੇ ਵੱਖ-ਵੱਖ ਸਮਾਗਮ ਵੀ ਕੀਤੇ ਜਾਣਗੇ। ਇਸ ਸਬੰਧ ਵਿਚ ਭਾਈ ਗੋਬਿੰਦ ਸਿੰਘ ਲੌਂਗੋਵਾਲ ਦੀ ਅਗਵਾਈ ਵਿਚ ਸ਼ਤਾਬਦੀ ਕਮੇਟੀ ਦੀ ਹੋਈ ਇਕੱਤਰਤਾ ਵਿਚ ਫੈਸਲਾ ਕੀਤਾ ਗਿਆ ਕਿ ੧੫ ਨਵੰਬਰ ਨੂੰ ਸ੍ਰੀ ਅਕਾਲ ਤਖ਼ਤ ਸਾਹਿਬ ਵਿਖੇ ਸ੍ਰੀ ਅਖੰਡ ਪਾਠ ਸਾਹਿਬ ਆਰੰਭ ਕਰਵਾਇਆ ਜਾਵੇਗਾ, ਜਿਸ ਦਾ ਭੋਗ ੧੭ ਨਵੰਬਰ ਨੂੰ ਪਵੇਗਾ। ਇਸ ਮਗਰੋਂ ਮੁੱਖ ਸਮਾਗਮ ਗੁਰਦੁਆਰਾ ਸ੍ਰੀ ਮੰਜੀ ਸਾਹਿਬ ਦੀਵਾਨ ਹਾਲ ਵਿਖੇ ਹੋਵੇਗਾ।

ਭਾਈ ਲੌਂਗੋਵਾਲ ਨੇ ਦੱਸਿਆ ਕਿ ਸ਼ਤਾਬਦੀ ਸਮਾਗਮ ਪ੍ਰਭਾਵਸ਼ਾਲੀ ਰੂਪ ਵਿਚ ਕੀਤਾ ਜਾਵੇਗਾ। ਸਮਾਗਮ ਦੀ ਮੁੱਢਲੀ ਰੂਪ-ਰੇਖਾ ਤਿਆਰ ਕਰ ਲਈ ਗਈ ਹੈ ਅਤੇ ਪ੍ਰਬੰਧਾਂ ਸਬੰਧੀ ਵੱਖ-ਵੱਖ ਸਬ-ਕਮੇਟੀਆਂ ਬਣਾਈਆਂ ਗਈਆਂ ਹਨ। ਉਨ੍ਹਾਂ ਦੱਸਿਆ ਕਿ ਸਮਾਗਮ ਵਿਚ ਸ਼ਾਮਲ ਹੋਣ ਲਈ ਤਖ਼ਤ ਸਾਹਿਬਾਨ ਦੇ ਜਥੇਦਾਰਾਂ, ਵੱਖ-ਵੱਖ ਸਿੱਖ ਜਥੇਬੰਦੀਆਂ ਦੇ ਨੁਮਾਇੰਦਿਆਂ, ਪੰਥਕ ਆਗੂਆਂ, ਨਿਹੰਗ ਸਿੰਘ ਦਲਾਂ ਦੇ ਮੁਖੀਆਂ ਸਮੇਤ ਹੋਰ ਪ੍ਰਮੁੱਖ ਸ਼ਖ਼ਸੀਅਤਾਂ ਨੂੰ ਸੱਦਾ ਭੇਜਿਆ ਜਾਵੇਗਾ। ਭਾਈ ਲੌਂਗੋਵਾਲ ਅਨੁਸਾਰ ਸ਼੍ਰੋਮਣੀ ਕਮੇਟੀ ਦੀ ਸਥਾਪਨਾ ਦੇ ਇਤਿਹਾਸ, ਪ੍ਰੰਪਰਾਵਾਂ ਅਤੇ ਯੋਗਦਾਨ ਸਬੰਧੀ ਇਕ ਵਿਸ਼ੇਸ਼ ਸੋਵੀਨਰ ਤਿਆਰ ਕੀਤਾ ਜਾਵੇਗਾ, ਜਿਸ ਤੋਂ ਸੰਗਤਾਂ ਸਿੱਖ ਸੰਸਥਾ ਸਬੰਧੀ ਬਹੁਪੱਖੀ ਜਾਣਕਾਰੀ ਹਾਸਲ ਕਰ ਸਕਣਗੀਆਂ। ਇਸ ਦੇ ਨਾਲ ਹੀ ਸ਼੍ਰੋਮਣੀ ਕਮੇਟੀ ਦੀ ਸਥਾਪਨਾ ਦੇ ਕੁਰਬਾਨੀਆਂ ਭਰੇ ਇਤਿਹਾਸ ਨੂੰ ਰੂਪ-ਮਾਨ ਕਰਦੀ ਚਿੱਤਰ ਪ੍ਰਦਰਸ਼ਨੀ ਦਾ ਵੀ ਪ੍ਰਬੰਧ ਕੀਤਾ ਜਾਵੇਗਾ। ਉਨ੍ਹਾਂ ਦੱਸਿਆ ਕਿ ਨੌਜੁਆਨੀ ਨੂੰ ਪ੍ਰੇਰਿਤ ਕਰਨ ਲਈ ਸੰਖੇਪ ਵਿਚ ਇਤਿਹਾਸਕ ਡਾਕੂਮੈਂਟਰੀ ਫਿਲਮਾਂ ਤਿਆਰ ਕੀਤੀਆਂ ਜਾਣਗੀਆਂ। ਸ਼੍ਰੋਮਣੀ ਕਮੇਟੀ ਪ੍ਰਧਾਨ ਨੇ ਦੱਸਿਆ ਕਿ ਬੇਸ਼ੱਕ ਇਸ ਵਰ੍ਹੇ ਕੋਰੋਨਾ ਮਹਾਮਾਰੀ ਕਾਰਨ ਸ਼ਤਾਬਦੀ ਸਬੰਧੀ ਸਮਾਗਮ ਪਹਿਲਾਂ ਨਹੀਂ ਆਰੰਭ ਕੀਤੇ ਜਾ ਸਕੇ, ਪਰੰਤੂ ਹੁਣ ਸ਼ਤਾਬਦੀ ਦੇ ਮੁੱਖ ਸਮਾਗਮ ਤੋਂ ਮਗਰੋਂ ਅਗਲਾ ਪੂਰਾ ਵਰ੍ਹਾ ਸਮਾਗਮ ਜਾਰੀ ਰਹਿਣਗੇ।

ਸਬ-ਕਮੇਟੀ ਦੀ ਇਕੱਤਰਤਾ ਵਿਚ ਸ਼੍ਰੋਮਣੀ ਕਮੇਟੀ ਦੇ ਪ੍ਰਧਾਨ ਭਾਈ ਗੋਬਿੰਦ ਸਿੰਘ ਲੌਂਗੋਵਾਲ ਤੋਂ ਇਲਾਵਾ ਜੂਨੀਅਰ ਮੀਤ ਪ੍ਰਧਾਨ ਭਾਈ ਗੁਰਬਖ਼ਸ਼ ਸਿੰਘ ਖ਼ਾਲਸਾ, ਜਨਰਲ ਸਕੱਤਰ ਸ. ਹਰਜਿੰਦਰ ਸਿੰਘ ਧਾਮੀ, ਸੀਨੀਅਰ ਆਗੂ ਸ. ਦਰਬਾਰਾ ਸਿੰਘ ਗੁਰੂ, ਅੰਤ੍ਰਿੰਗ ਮੈਂਬਰ ਸ. ਜਗਸੀਰ ਸਿੰਘ ਮਾਂਗੇਆਣਾ, ਬੀਬੀ ਕੁਲਦੀਪ ਕੌਰ ਟੌਹੜਾ, ਮੈਂਬਰ ਸ਼੍ਰੋਮਣੀ ਕਮੇਟੀ ਭਾਈ ਰਾਮ ਸਿੰਘ, ਸ. ਪਰਮਜੀਤ ਸਿੰਘ ਖ਼ਾਲਸਾ, ਸ. ਸਰਵਨ ਸਿੰਘ ਕੁਲਾਰ, ਸਕੱਤਰ ਸ. ਮਹਿੰਦਰ ਸਿੰਘ ਆਹਲੀ, ਸ. ਸੁਖਦੇਵ ਸਿੰਘ ਭੂਰਾਕੋਹਨਾ, ਸ.

ਪ੍ਰਤਾਪ ਸਿੰਘ, ਸ. ਕੁਲਵਿੰਦਰ ਸਿੰਘ ਰਮਦਾਸ, ਸ. ਸਿਮਰਜੀਤ ਸਿੰਘ ਕੰਗ, ਸ. ਹਰਜਿੰਦਰ ਸਿੰਘ ਕੈਰੋਂਵਾਲ ਅਤੇ ਸ. ਦਰਸ਼ਨ ਸਿੰਘ ਪੀ.ਏ. ਆਦਿ ਮੌਜੂਦ ਸਨ। ੮ ਅਕਤੂਬਰ

# ਸਿੱਖ ਕੌਮ ਦੇ ਮਹਾਨ ਸ਼ਹੀਦ ਭਾਈ ਤਾਰੂ ਸਿੰਘ ਦੀ 300 ਸਾਲਾ ਜਨਮ ਸ਼ਤਾਬਦੀ ਮੌਕੇ ਸਮਾਗਮ ਆਯੋਜਿਤ

## ਸਿੱਖ ਨੌਜੁਆਨੀ ਭਾਈ ਤਾਰੂ ਸਿੰਘ ਜੀ ਦੇ ਜੀਵਨ ਤੋਂ ਦਿਸ਼ਾ ਨਿਰਧਾਰਤ ਕਰੇ- ਗਿਆਨੀ ਹਰਪ੍ਰੀਤ ਸਿੰਘ

ਅੰਮ੍ਰਿਤਸਰ- ਸਿੱਖ ਕੌਮ ਦੇ ਮਹਾਨ ਸ਼ਹੀਦ ਭਾਈ ਤਾਰੂ ਸਿੰਘ ਜੀ ਦਾ ੩੦੦ ਸਾਲਾ ਜਨਮ ਦਿਹਾੜਾ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਉਤਸ਼ਾਹ ਨਾਲ ਮਨਾਇਆ ਗਿਆ। ਇਸ ਸਬੰਧ ਵਿਚ ਭਾਈ ਤਾਰੂ ਸਿੰਘ ਜੀ ਦੇ ਨਗਰ ਪੂਹਲਾ ਵਿਖੇ ਸਥਿਤ ਗੁਰਦੁਆਰਾ ਤਪ ਅਸਥਾਨ ਵਿਖੇ ਵਿਸ਼ੇਸ਼ ਗੁਰਮਤਿ ਸਮਾਗਮ ਕੀਤੇ ਗਏ, ਜਿਸ ਵਿਚ ਸਿੱਖ ਕੌਮ ਦੀਆਂ ਪ੍ਰਮੁੱਖ ਸ਼ਖ਼ਸੀਅਤਾਂ ਅਤੇ ਨਾਮਵਰ ਰਾਗੀ, ਢਾਡੀ, ਕਵੀਸ਼ਰ ਜਥਿਆਂ ਨੇ ਸੰਗਤਾਂ ਨੂੰ ਗੁਰਮਤਿ ਵਿਚਾਰਾਂ ਅਤੇ ਗੁਰਬਾਣੀ ਕੀਰਤਨ ਨਾਲ ਜੋੜਿਆ। ਸਮਾਗਮ ਦੌਰਾਨ ਉਚੇਚੇ ਤੌਰ 'ਤੇ ਪੁੱਜੇ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਜਥੇਦਾਰ ਗਿਆਨੀ ਹਰਪ੍ਰੀਤ ਸਿੰਘ ਨੇ ਸੰਗਤ ਨੂੰ ਸੰਬੋਧਨ ਹੁੰਦਿਆਂ ਕਿਹਾ ਕਿ ਭਾਈ ਤਾਰੂ ਸਿੰਘ ਜੀ ਦਾ ਜੀਵਨ ਸਿੱਖ ਜਗਤ ਲਈ ਪ੍ਰੇਰਣਾ ਦਾ ਉਹ ਸੋਮਾ ਹੈ, ਜੋ ਸਿੱਖੀ ਦੀ ਚੜ੍ਹਦੀ ਕਲਾ ਲਈ ਕਾਰਜਸ਼ੀਲ ਰਹਿਣ ਲਈ ਪ੍ਰੇਰਿਤ ਕਰਦਾ ਹੈ। ਉਨ੍ਹਾਂ ਆਖਿਆ ਕਿ ਅਜੋਕੀ ਸਿੱਖ ਨੌਜੁਆਨੀ ਆਪਣੇ ਮਹਾਨ ਸ਼ਹੀਦਾਂ ਦੇ ਜੀਵਨ ਤੋਂ ਸੇਧ ਲੈ ਕੇ ਦਿਸ਼ਾ ਨਿਰਧਾਰਤ ਕਰਨੀ ਚਾਹੀਦੀ ਹੈ। ਜਥੇਦਾਰ ਸ੍ਰੀ ਅਕਾਲ ਤਖ਼ਤ ਸਾਹਿਬ ਨੇ ਆਪਣੇ ਸੰਬੋਧਨ ਦੌਰਾਨ ਸਿੱਖ ਕੌਮ ਨੂੰ ਇਕਜੁਟ ਹੋਣ ਦਾ ਸੰਦੇਸ਼ ਵੀ ਦਿੱਤਾ। ਉਨ੍ਹਾਂ ਆਖਿਆ ਕਿ ਵਰਤਮਾਨ ਸਮੇਂ ਅੰਦਰ ਸਿੱਖ ਕੌਮ ਨੂੰ ਦਰਪੇਸ਼ ਸਮੱਸਿਆਵਾਂ ਦਾ ਇਕੋ ਇਕ ਹੱਲ ਕੌਮੀ ਏਕਤਾ ਹੀ ਹੈ। ਇਸ ਮੌਕੇ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਦੇ ਮੁੱਖ ਗ੍ਰੰਥੀ ਸਿੰਘ ਸਾਹਿਬ ਗਿਆਨੀ ਜਗਤਾਰ ਸਿੰਘ ਨੇ ਜਿਥੇ ਸੰਗਤ ਨੂੰ ਭਾਈ ਤਾਰੂ ਸਿੰਘ ਜੀ ਦੇ ੩੦੦ ਸਾਲਾ ਜਨਮ ਦਿਹਾੜੇ ਦੀ ਵਧਾਈ ਦਿੱਤੀ, ਉਥੇ ਹੀ ਗੁਰਬਾਣੀ ਦੀ ਸੇਧ ਵਿਚ ਜੀਵਨ ਜਿਊਣ ਦੀ ਪ੍ਰੇਰਣਾ ਕੀਤੀ। ਉਨ੍ਹਾਂ ਕਿਹਾ ਕਿ ਸ਼ਹੀਦ ਭਾਈ ਤਾਰੂ ਸਿੰਘ ਜੀ ਨੇ ਸਿੱਖੀ ਕੇਸਾਂ ਸੁਆਸਾਂ ਸੰਗ ਨਿਭਾ ਕੇ ਸਿੱਖ ਜਾਚ ਨੂੰ ਹੋਰ ਦ੍ਰਿੜ੍ਹ ਕੀਤਾ। ਸਮਾਗਮ ਦੌਰਾਨ ਦਮਦਮੀ ਟਕਸਾਲ ਦੇ ਮੁੱਖੀ ਗਿਆਨੀ ਹਰਨਾਮ ਸਿੰਘ ਖ਼ਾਲਸਾ, ਦਲ ਬਾਬਾ ਬਿਧੀ ਚੰਦ ਸੰਪ੍ਰਦਾ ਦੇ ਮੁਖੀ ਬਾਬਾ ਅਵਤਾਰ ਸਿੰਘ ਸੁਰਸਿੰਘ, ਸ਼੍ਰੋਮਣੀ ਕਮੇਟੀ ਦੇ ਮੈਂਬਰ ਭਾਈ ਮਨਜੀਤ ਸਿੰਘ ਭੂਰਾਕੋਹਨਾ ਤੇ ਭਾਈ ਅਜਾਇਬ ਸਿੰਘ ਅਭਿਆਸੀ ਸਮੇਤ ਹੋਰਾਂ ਨੇ ਵੀ ਵਿਚਾਰ ਸਾਂਝੇ ਕੀਤੇ। ਇਸ ਸਮੇਂ ਪੁੱਜੀਆਂ ਪ੍ਰਮੁੱਖ ਸ਼ਖ਼ਸੀਅਤਾਂ ਨੂੰ ਗੁਰੂ ਬਖ਼ਸ਼ਿਸ਼ ਸਿਰੋਪਾਓ ਦੇ ਕੇ ਸ਼੍ਰੋਮਣੀ ਕਮੇਟੀ ਵੱਲੋਂ ਸਨਮਾਨਿਤ ਕੀਤਾ ਗਿਆ। ਇਸ ਤੋਂ ਪਹਿਲਾਂ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਦੇ ਹਜ਼ੂਰੀ ਰਾਗੀ ਭਾਈ ਰਾਏ ਸਿੰਘ ਤੇ ਭਾਈ ਸਤਿੰਦਰਬੀਰ ਸਿੰਘ ਅਤੇ ਭਾਈ ਗੁਰਇਕਬਾਲ ਸਿੰਘ ਬੀਬੀ ਕੌਲਾਂ ਜੀ ਭਲਾਈ ਕੇਂਦਰ ਵਾਲਿਆਂ ਨੇ ਗੁਰਬਾਣੀ ਕੀਰਤਨ ਕੀਤਾ ਅਤੇ ਢਾਡੀ ਤੇ ਕਵੀਸ਼ਰ ਜਥਿਆਂ ਨੇ ਸੰਗਤਾਂ ਨੂੰ ਇਤਿਹਾਸ ਨਾਲ ਜੋੜਿਆ। ਇਸ ਮੌਕੇ ਹੋਰਨਾਂ ਤੋਂ ਇਲਾਵਾ ਬਾਬਾ ਅਵਤਾਰ ਸਿੰਘ ਘਰਿਆਲਾ, ਬਾਬਾ ਸੇਵਾ ਸਿੰਘ ਖਡੂਰ ਸਾਹਿਬ, ਸ. ਵਿਰਸਾ ਸਿੰਘ ਵਟਲੋਹਾ, ਭਾਈ ਮਨਜੀਤ ਸਿੰਘ, ਸ. ਗੁਰਪ੍ਰੀਤ ਸਿੰਘ ਝੱਬਰ, ਭਾਈ ਅਜਾਇਬ ਸਿੰਘ ਅਭਿਆਸੀ, ਸ. ਬਾਵਾ ਸਿੰਘ ਗੁਮਾਨਪੁਰਾ, ਬਾਬਾ ਨਿਰਮਲ ਸਿੰਘ, ਭਾਈ ਹਰਮਿੱਤਰ ਸਿੰਘ, ਭਾਈ ਕੁਲਵੰਤ ਸਿੰਘ ਗੋਇੰਦਵਾਲ ਸਾਹਿਬ, ਬਾਬਾ ਸੋਹਣ ਸਿੰਘ ਬੀੜ ਸਾਹਿਬ ਵਾਲੇ, ਬਾਬਾ ਸੁਖਚੈਨ ਸਿੰਘ, ਬਾਬਾ ਰਘਬੀਰ ਸਿੰਘ, ਭਾਈ ਸੁਖਜੀਤ ਸਿੰਘ

ਬੁੱਢਾ ਦਲ, ਬਾਬਾ ਸ਼ਿੰਦਾ ਸਿੰਘ ਭਿੱਖੀਵਿੰਡ, ਬਾਬਾ ਸੁਖਵਿੰਦਰ ਸਿੰਘ ਕਾਰਸੇਵਾ ਭੂਰੀਵਾਲੇ, ਸਕੱਤਰ ਸ. ਸੁਖਦੇਵ ਸਿੰਘ ਭੂਰਾਕੋਹਨਾ, ਸ. ਸਿਮਰਜੀਤ ਸਿੰਘ ਕੰਗ, ਸ. ਹਰਜੀਤ ਸਿੰਘ ਲਾਲੂਘੁੰਮਣ, ਮੈਨੇਜਰ ਸ. ਰਾਜਿੰਦਰ ਸਿੰਘ ਰੂਬੀ, ਸ. ਪਰਮਜੀਤ ਸਿੰਘ, ਸ. ਜਗੀਰ ਸਿੰਘ, ਸ. ਸੁਖਵੰਤ ਸਿੰਘ ਸਰਪੰਚ, ਬਾਬਾ ਮੌਜ ਦਾਸ, ਭਾਈ ਭਗਵੰਤ ਸਿੰਘ ਸੂਰਵਿੰਡ, ਭਾਈ ਗੁਰਿੰਦਰਪਾਲ ਸਿੰਘ ਬੈਂਕਾ, ਭਾਈ ਜਸਵਿੰਦਰ ਸਿੰਘ ਸ਼ਹੂਰ, ਭਾਈ ਜਗਦੇਵ ਸਿੰਘ ਹੈੱਡ ਪ੍ਰਚਾਰਕ, ਭਾਈ ਗੁਰਬਚਨ ਸਿੰਘ ਕਲਸੀਆ, ਭਾਈ ਮਨਬੀਰ ਸਿੰਘ ਪਹੂਵਿੰਡ ਸਮੇਤ ਸੰਗਤਾਂ ਮੌਜੂਦ ਸਨ। ੯ ਅਕਤੂਬਰ

# ਸ਼੍ਰੋਮਣੀ ਕਮੇਟੀ ਦੇ ਅਹੁਦੇਦਾਰਾਂ ਨੇ ਸ੍ਰੀ ਅਕਾਲ ਤਖ਼ਤ ਸਾਹਿਬ ਵੱਲੋਂ ਲਗਾਈ ਸੇਵਾ ਕੀਤੀ ਮੁਕੰਮਲ

ਅੰਮ੍ਰਿਤਸਰ- ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਅਹੁਦੇਦਾਰਾਂ ਨੇ ਸ੍ਰੀ ਅਕਾਲ ਤਖ਼ਤ ਸਾਹਿਬ ਵੱਲੋਂ ਹੋਏ ਆਦੇਸ਼ ਅਨੁਸਾਰ ਗੁਰਦੁਆਰਾ ਸਾਰਾਗੜ੍ਹੀ ਸਾਹਿਬ ਤੋਂ ਸ੍ਰੀ ਦਰਬਾਰ ਸਾਹਿਬ ਤੱਕ ਵਿਰਾਸਤੀ ਮਾਰਗ 'ਤੇ ਤਿੰਨ ਦਿਨ ਝਾੜੂ ਲਗਾ ਕੇ ਆਪਣੀ ਸੇਵਾ ਮੁਕੰਮਲ ਕੀਤੀ। ਸੇਵਾ ਦੀ ਸਮਾਪਤੀ ਮਗਰੋਂ ਸ਼੍ਰੋਮਣੀ ਕਮੇਟੀ ਦੇ ਪ੍ਰਧਾਨ ਭਾਈ ਗੋਬਿੰਦ ਸਿੰਘ ਲੌਂਗੋਵਾਲ ਅਤੇ ਸਮੂਹ ਅਹੁਦੇਦਾਰ ਸ੍ਰੀ ਅਕਾਲ ਤਖ਼ਤ ਸਾਹਿਬ ਵਿਖੇ ਪੁੱਜੇ, ਜਿਥੇ ਭਾਈ ਲੌਂਗੋਵਾਲ ਨੇ ਅਰਦਾਸ ਕੀਤੀ। ਸੇਵਾ ਕਰਨ ਵਾਲਿਆਂ ਵਿਚ ਸ਼੍ਰੋਮਣੀ ਕਮੇਟੀ ਦੇ ਪ੍ਰਧਾਨ ਭਾਈ ਗੋਬਿੰਦ ਸਿੰਘ ਲੌਂਗੋਵਾਲ, ਸਾਬਕਾ ਸੀਨੀਅਰ ਮੀਤ ਪ੍ਰਧਾਨ ਭਾਈ ਰਜਿੰਦਰ ਸਿੰਘ ਮਹਿਤਾ, ਜੂਨੀਅਰ ਮੀਤ ਪ੍ਰਧਾਨ ਸ. ਗੁਰਬਖ਼ਸ਼ ਸਿੰਘ ਖ਼ਾਲਸਾ, ਜਨਰਲ ਸਕੱਤਰ ਸ. ਹਰਜਿੰਦਰ ਸਿੰਘ ਧਾਮੀ, ਅੰਤ੍ਰਿੰਗ ਮੈਂਬਰ ਸ. ਜਗਸੀਰ ਸਿੰਘ ਮਾਂਗੇਆਣਾ, ਸ. ਮੰਗਵਿੰਦਰ ਸਿੰਘ ਖਾਪੜਖੇੜੀ, ਸ. ਸੁਰਜੀਤ ਸਿੰਘ ਕੰਗ, ਸ. ਸ਼ੇਰ ਸਿੰਘ ਮੰਡਵਾਲਾ, ਸ. ਭੁਪਿੰਦਰ ਸਿੰਘ ਅਸੰਧ, ਬੀਬੀ ਕੁਲਦੀਪ ਕੌਰ ਟੌਹੜਾ, ਸ. ਗੁਰਪਾਲ ਸਿੰਘ ਗੋਰਾ, ਸ. ਅਮਰਜੀਤ ਸਿੰਘ ਭਲਾਈਪੁਰ ਸ਼ਾਮਲ ਸਨ। ਇਸ ਤੋਂ ਪਹਿਲਾਂ ਸ੍ਰੀ ਅਕਾਲ ਤਖ਼ਤ ਸਾਹਿਬ ਵਿਖੇ ਸ੍ਰੀ ਅਖੰਡ ਪਾਠ ਸਾਹਿਬ ਦੇ ਭੋਗ ਪਾਏ ਗਏ ਅਤੇ ਗੁਰਬਾਣੀ ਕੀਰਤਨ ਹੋਇਆ। ਅਰਦਾਸ ਭਾਈ ਪ੍ਰੇਮ ਸਿੰਘ ਨੇ ਕੀਤੀ ਅਤੇ ਪਾਵਨ ਹੁਕਮਨਾਮਾ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਦੇ ਵਧੀਕ ਹੈੱਡ ਗ੍ਰੰਥੀ ਸਿੰਘ ਸਾਹਿਬ ਗਿਆਨੀ ਜਗਤਾਰ ਸਿੰਘ ਨੇ ਸਰਵਣ ਕਰਵਾਇਆ। ਇਸ ਮੌਕੇ ਸਾਬਕਾ ਜਥੇਦਾਰ ਸਿੰਘ ਸਾਹਿਬ ਭਾਈ ਜਸਬੀਰ ਸਿੰਘ ਰੋਡੇ, ਬਾਬਾ ਚਰਨਜੀਤ ਸਿੰਘ ਜੱਸੋਵਾਲ, ਸ. ਗੁਰਮੀਤ ਸਿੰਘ ਬੂਹ ਵੀ ਮੌਜੂਦ ਸਨ। ਦੱਸਣਯੋਗ ਹੈ ਕਿ ਸ੍ਰੀ ਅਕਾਲ ਤਖ਼ਤ ਸਾਹਿਬ ਵੱਲੋਂ ਸ਼੍ਰੋਮਣੀ ਕਮੇਟੀ ਦੀ ਮੌਜੂਦਾ ਅੰਤ੍ਰਿੰਗ ਕਮੇਟੀ ਨੂੰ ੧੯ ਮਈ ੨੦੧੬ ਨੂੰ ਪਬਲੀਕੇਸ਼ਨ ਵਿਭਾਗ ਵਿਖੇ ਸ਼ਾਰਟ ਸਰਕਟ ਕਾਰਨ ਵਾਪਰੀ ਘਟਨਾ ਦੇ ਪਸ਼ਚਾਤਾਪ ਵਜੋਂ ਗੁਰਦੁਆਰਾ ਸ੍ਰੀ ਰਾਮਸਰ ਸਾਹਿਬ ਅਤੇ ਸ੍ਰੀ ਅਕਾਲ ਤਖ਼ਤ ਸਾਹਿਬ ਵਿਖੇ ਸ੍ਰੀ ਅਖੰਡ ਪਾਠ ਸਾਹਿਬ ਕਰਵਾਉਣ ਦਾ ਆਦੇਸ਼ ਕੀਤਾ ਸੀ। ਇਸ ਦੇ ਨਾਲ ਹੀ ਤਿੰਨ ਦਿਨ ਸ੍ਰੀ ਦਰਬਾਰ ਸਾਹਿਬ ਨੂੰ ਆਉਂਦੇ ਰਸਤੇ 'ਤੇ ਝਾੜੂ ਦੀ ਸੇਵਾ ਕਰਨ ਦਾ ਵੀ ਹੁਕਮ ਕੀਤਾ ਗਿਆ ਸੀ। ਇਸੇ ਤਹਿਤ ਹੀ ਤਿੰਨ ਦਿਨ ਤੋਂ ਸ਼੍ਰੋਮਣੀ ਕਮੇਟੀ ਦੇ ਮੌਜੂਦਾ ਅਹੁਦੇਦਾਰ ਅਤੇ ਅੰਤ੍ਰਿੰਗ ਮੈਂਬਰ ਸਾਹਿਬਾਨ ਵੱਲੋਂ ਸੇਵਾ ਕੀਤੀ ਗਈ। ਇਸੇ ਦੌਰਾਨ ਗੱਲਬਾਤ ਕਰਦਿਆਂ ਸ਼੍ਰੋਮਣੀ ਕਮੇਟੀ ਦੇ ਪ੍ਰਧਾਨ ਭਾਈ ਗੋਬਿੰਦ ਸਿੰਘ ਲੌਂਗੋਵਾਲ ਨੇ ਕਿਹਾ ਕਿ ਸ੍ਰੀ ਅਕਾਲ ਤਖ਼ਤ ਸਾਹਿਬ ਦਾ ਹਰ ਹੁਕਮ ਅਟੱਲ ਹੈ, ਜਿਸ ਨੂੰ ਮੰਨਣਾ ਹਰ ਸਿੱਖ ਦਾ ਫ਼ਰਜ਼ ਹੈ। ਸ੍ਰੀ ਅਕਾਲ ਤਖ਼ਤ ਸਾਹਿਬ ਵੱਲੋਂ ਜੋ ਵੀ ਆਦੇਸ਼ ਹੋਇਆ ਸੀ ਉਸ ਦਾ ਪਾਲਣ ਕੀਤਾ ਗਿਆ ਹੈ। ਇਸ ਮੌਕੇ ਹੋਰਨਾਂ ਤੋਂ ਇਲਾਵਾ ਸ਼੍ਰੋਮਣੀ ਕਮੇਟੀ ਦੇ ਸਕੱਤਰ ਸ. ਮਹਿੰਦਰ ਸਿੰਘ ਆਹਲੀ, ਵਧੀਕ ਸਕੱਤਰ ਸ. ਸੁਖਦੇਵ ਸਿੰਘ ਭੂਰਾਕੋਹਨਾ, ਸ. ਪ੍ਰਤਾਪ ਸਿੰਘ, ਸ਼੍ਰੋਮਣੀ ਕਮੇਟੀ ਬੁਲਾਰੇ ਸ. ਕੁਲਵਿੰਦਰ ਸਿੰਘ ਰਮਦਾਸ, ਮੈਨੇਜਰ ਸ. ਮੁਖਤਾਰ ਸਿੰਘ ਆਦਿ ਹਾਜ਼ਰ ਸਨ। ੯ ਅਕਤੂਬਰ

# ਸ਼ਹੀਦ ਭਾਈ ਹਰਜਿੰਦਰ ਸਿੰਘ ਜਿੰਦਾ ਤੇ ਭਾਈ ਸੁਖਦੇਵ ਸਿੰਘ ਸੁੱਖਾ ਦੀ ਬਰਸੀ ਮਨਾਈ

ਅੰਮ੍ਰਿਤਸਰ- ਸ੍ਰੀ ਦਰਬਾਰ ਸਾਹਿਬ ਵਿਖੇ ਕੀਤੇ ਗਏ ਫ਼ੌਜੀ ਹਮਲੇ ਦੌਰਾਨ ਅਗਵਾਈ ਕਰਨ ਵਾਲੇ ਜਨਰਲ ਵੈਦਿਆ ਨੂੰ ਮੌਤ ਦੇ ਘਾਟ ਉਤਾਰਨ ਵਾਲੇ ਭਾਈ ਹਰਜਿੰਦਰ ਸਿੰਘ ਜਿੰਦਾ ਤੇ ਭਾਈ ਸੁਖਦੇਵ ਸਿੰਘ ਸੁੱਖਾ ਦੀ ਸਾਲਾਨਾ ਬਰਸੀ ਸ਼੍ਰੋਮਣੀ ਕਮੇਟੀ ਵੱਲੋਂ ਸ੍ਰੀ ਦਰਬਾਰ ਸਾਹਿਬ ਸਮੂਹ ਵਿਖੇ ਸਥਿਤ ਗੁਰਦੁਆਰਾ ਝੰਡਾ ਬੁੰਗਾ ਸਾਹਿਬ ਵਿਖੇ ਮਨਾਈ ਗਈ। ਇਸ ਮੌਕੇ ਸ੍ਰੀ ਅਖੰਡ ਪਾਠ ਸਾਹਿਬ ਦੇ ਭੋਗ ਉਪਰੰਤ ਰਾਗੀ ਜਥਿਆਂ ਨੇ ਗੁਰਬਾਣੀ ਕੀਰਤਨ ਕੀਤਾ, ਅਰਦਾਸ ਭਾਈ ਪ੍ਰੇਮ ਸਿੰਘ ਨੇ ਕੀਤੀ ਅਤੇ ਪਾਵਨ ਹੁਕਮਨਾਮਾ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਦੇ ਗ੍ਰੰਥੀ ਗਿਆਨੀ ਗੁਰਮਿੰਦਰ ਸਿੰਘ ਨੇ ਸਰਵਣ ਕਰਵਾਇਆ। ਇਸ ਮੌਕੇ ਸ਼ਹੀਦਾਂ ਦੇ ਪਰਿਵਾਰਕ ਮੈਂਬਰਾਂ ਨੂੰ ਗੁਰੂ ਬਖ਼ਸ਼ਿਸ਼ ਸਿਰੋਪਾਓ ਦਿੱਤੇ ਗਏ। ਇਸ ਮੌਕੇ ਸ਼੍ਰੋਮਣੀ ਕਮੇਟੀ ਦੇ ਪ੍ਰਧਾਨ ਭਾਈ ਗੋਬਿੰਦ ਸਿੰਘ ਲੌਂਗੋਵਾਲ, ਸਾਬਕਾ ਸੀਨੀਅਰ ਮੀਤ ਪ੍ਰਧਾਨ ਭਾਈ ਰਜਿੰਦਰ ਸਿੰਘ ਮਹਿਤਾ, ਜੂਨੀਅਰ ਮੀਤ ਪ੍ਰਧਾਨ ਸ. ਗੁਰਬਖ਼ਸ਼ ਸਿੰਘ ਖ਼ਾਲਸਾ, ਜਨਰਲ ਸਕੱਤਰ ਸ. ਹਰਜਿੰਦਰ ਸਿੰਘ ਧਾਮੀ, ਅੰਤ੍ਰਿੰਗ ਮੈਂਬਰ ਸ. ਜਗਸੀਰ ਸਿੰਘ ਮਾਂਗੇਆਣਾ, ਸ. ਮੰਗਵਿੰਦਰ ਸਿੰਘ ਖਾਪੜਖੇੜੀ, ਸ. ਸੁਰਜੀਤ ਸਿੰਘ ਕੰਗ, ਸ. ਸ਼ੇਰ ਸਿੰਘ ਮੰਡਵਾਲਾ, ਸ. ਭੁਪਿੰਦਰ ਸਿੰਘ ਅਸੰਧ, ਬੀਬੀ ਕੁਲਦੀਪ ਕੌਰ ਟੌਹੜਾ, ਸ. ਗੁਰਪਾਲ ਸਿੰਘ ਗੋਰਾ, ਸ. ਅਮਰਜੀਤ ਸਿੰਘ ਭਲਾਈਪੁਰ, ਭਾਈ ਮਨਜੀਤ ਸਿੰਘ ਭੂਰਾਕੋਹਨਾ, ਭਾਈ ਅਜਾਇਬ ਸਿੰਘ ਅਭਿਆਸੀ, ਸ. ਸੁਰਜੀਤ ਸਿੰਘ ਭਿੱਟੇਵਡ, ਸ. ਭਗਵੰਤ ਸਿੰਘ ਸਿਆਲਕਾ, ਹੈੱਡ ਗ੍ਰੰਥੀ ਭਾਈ ਮਲਕੀਤ ਸਿੰਘ, ਭਾਈ ਸੁਖਵਿੰਦਰ ਸਿੰਘ ਅਗਵਾਨ, ਸਾਬਕਾ ਜਥੇਦਾਰ ਸਿੰਘ ਸਾਹਿਬ ਭਾਈ ਜਸਬੀਰ ਸਿੰਘ ਰੋਡੇ, ਸ. ਹਰਪਾਲ ਸਿੰਘ ਜੱਲਾ, ਬਾਬਾ ਚਰਨਜੀਤ ਸਿੰਘ ਜੱਸੋਵਾਲ, ਸ. ਗੁਰਮੀਤ ਸਿੰਘ ਬੂਹ, ਸ. ਕੰਵਰਪਾਲ ਸਿੰਘ ਬਿੱਟੂ, ਸ. ਜਰਨੈਲ ਸਿੰਘ ਸਖੀਰਾ, ਪ੍ਰੋ. ਬਲਜਿੰਦਰ ਸਿੰਘ, ਸ. ਨਰਾਇਣ ਸਿੰਘ, ਸ. ਰਣਬੀਰ ਸਿੰਘ, ਸ਼੍ਰੋਮਣੀ ਕਮੇਟੀ ਦੇ ਸਕੱਤਰ ਸ. ਮਹਿੰਦਰ ਸਿੰਘ ਆਹਲੀ, ਵਧੀਕ ਸਕੱਤਰ ਸ. ਸੁਖਦੇਵ ਸਿੰਘ ਭੂਰਾਕੋਹਨਾ, ਸ. ਪ੍ਰਤਾਪ ਸਿੰਘ, ਸ਼੍ਰੋਮਣੀ ਕਮੇਟੀ ਦੇ ਬੁਲਾਰੇ ਸ. ਕੁਲਵਿੰਦਰ ਸਿੰਘ ਰਮਦਾਸ, ਮੀਤ ਸਕੱਤਰ ਸ. ਹਰਜਿੰਦਰ ਸਿੰਘ ਕੈਰੋਂਵਾਲ, ਮੈਨੇਜਰ ਸ. ਮੁਖਤਾਰ ਸਿੰਘ, ਸੁਪ੍ਰਿੰਟੈਂਡੈਂਟ ਸ. ਮਲਕੀਤ ਸਿੰਘ ਬਹਿੜਵਾਲ, ਭਾਈ ਨਿਰਮਲ ਸਿੰਘ ਆਦਿ ਹਾਜ਼ਰ ਸਨ। ੯ ਅਕਤੂਬਰ

# ਬਾਬਾ ਬੀਰ ਸਿੰਘ ਨੌਰੰਗਾਬਾਦੀ ਤੇ ਹੋਰ ਸਿੱਖ ਜਰਨੈਲਾਂ ਦੀ ਸ਼ਹਾਦਤ ਸਬੰਧੀ ਸ੍ਰੀ ਅਕਾਲ ਤਖ਼ਤ ਸਾਹਿਬ ਵਿਖੇ ਪਸ਼ਚਾਤਾਪ ਸਮਾਗਮ

## ਸਿੱਖਾਂ ਨਾਲ ਹੋ ਰਹੇ ਧੱਕੇ ਅਤੇ ਭਰਾ ਮਾਰੂ ਜੰਗ ਤੋਂ ਬਚਣ ਲਈ ਇਕਜੁਟ ਹੋਵੇ ਕੌਮ- ਗਿਆਨੀ ਹਰਪ੍ਰੀਤ ਸਿੰਘ

ਅੰਮ੍ਰਿਤਸਰ- ਮਹਾਰਾਜਾ ਰਣਜੀਤ ਸਿੰਘ ਦੇ ਅਕਾਲ ਚਲਾਣੇ ਤੋਂ ਬਾਅਦ ਡੋਗਰਿਆਂ ਦੇ ਬਹਿਕਾਵੇਂ ਵਿਚ ਆ ਕੇ ਗੁੰਮਰਾਹ ਹੋਏ ਸਿੱਖ ਸੈਨਿਕਾਂ ਵੱਲੋਂ ਬਾਬਾ ਬੀਰ ਸਿੰਘ ਨੌਰੰਗਾਬਾਦੀ ਅਤੇ ਹੋਰ ਸਿੱਖ ਜਰਨੈਲਾਂ ਨੂੰ ਸ਼ਹੀਦ ਕੀਤੇ ਜਾਣ ਦੇ ਪਸ਼ਚਾਤਾਪ ਵਜੋਂ ਸ੍ਰੀ ਅਕਾਲ ਤਖ਼ਤ ਸਾਹਿਬ ਵਿਖੇ ਸ੍ਰੀ ਅਖੰਡ ਪਾਠ ਸਾਹਿਬ ਦੇ ਭੋਗ ਉਪਰੰਤ ਅਰਦਾਸ ਕੀਤੀ ਗਈ। ਇਸ ਮੌਕੇ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਦੇ ਹਜ਼ੂਰੀ ਰਾਗੀ

ਭਾਈ ਕੁਲਦੀਪ ਸਿੰਘ ਦੇ ਜਥੇ ਨੇ ਗੁਰਬਾਣੀ ਕੀਰਤਨ ਕੀਤਾ ਅਤੇ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਜਥੇਦਾਰ ਗਿਆਨੀ ਹਰਪ੍ਰੀਤ ਸਿੰਘ, ਤਖ਼ਤ ਸ੍ਰੀ ਕੇਸਗੜ੍ਹ ਸਾਹਿਬ ਦੇ ਜਥੇਦਾਰ ਗਿਆਨੀ ਰਘਬੀਰ ਸਿੰਘ, ਸਾਬਕਾ ਜਥੇਦਾਰ ਭਾਈ ਜਸਬੀਰ ਸਿੰਘ ਰੋਡੇ ਅਤੇ ਬਾਬਾ ਜਗਜੀਤ ਸਿੰਘ ਹਰਖੋਵਾਲ ਵਾਲਿਆਂ ਨੇ ਵਿਚਾਰ ਸਾਂਝੇ ਕੀਤੇ। ਸਮਾਗਮ ਦੌਰਾਨ ਸ਼੍ਰੋਮਣੀ ਕਮੇਟੀ ਦੇ ਪ੍ਰਧਾਨ ਭਾਈ ਗੋਬਿੰਦ ਸਿੰਘ ਲੌਂਗੋਵਾਲ ਵੀ ਮੌਜੂਦ ਸਨ।

ਸਮਾਗਮ ਦੌਰਾਨ ਸੰਬੋਧਨ ਕਰਦਿਆਂ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਜਥੇਦਾਰ ਗਿਆਨੀ ਹਰਪ੍ਰੀਤ ਸਿੰਘ ਨੇ ਆਖਿਆ ਕਿ ਸਿੱਖਾਂ ਨੂੰ ਹਮੇਸ਼ਾ ਹੀ ਵਿਰੋਧੀਆਂ ਦੀਆਂ ਚਾਲਾਂ ਦਾ ਸ਼ਿਕਾਰ ਹੋਣਾ ਪਿਆ ਹੈ। ਮਹਾਰਾਜਾ ਰਣਜੀਤ ਸਿੰਘ ਦੀ ਮੌਤ ਤੋਂ ਬਾਅਦ ਅੰਗਰੇਜ਼ਾਂ ਨੇ ਸਿੱਖ ਰਾਜ ਨੂੰ ਖ਼ਤਮ ਕਰਨ ਲਈ ਡੋਗਰਿਆਂ ਨੂੰ ਆਪਣਾ ਹੱਥ-ਠੋਕਾ ਬਣਾਇਆ, ਜਿਸ ਦਾ ਨਤੀਜਾ ਇਹ ਨਿਕਲਿਆ ਕਿ ਸਿੱਖ ਸੈਨਿਕਾਂ ਹੱਥੋਂ ਹੀ ਬਾਬਾ ਬੀਰ ਸਿੰਘ ਨੌਰੰਗਾਬਾਦੀ ਸਮੇਤ ਸਿੱਖ ਜਰਨੈਲਾਂ ਨੂੰ ਸ਼ਹਾਦਤ ਦਾ ਜਾਮ ਪੀਣਾ ਪਿਆ। ਉਨ੍ਹਾਂ ਕਿਹਾ ਕਿ ਅੱਜ ਵੀ ਅਜਿਹੀਆਂ ਕਈ ਸਿੱਖ ਵਿਰੋਧੀ ਸ਼ਕਤੀਆਂ ਸਿੱਖਾਂ ਨੂੰ ਲੜਾ ਰਹੀਆਂ ਹਨ। ਸਿੱਖਾਂ ਨਾਲ ਹੋ ਰਹੇ ਧੱਕੇ ਦਾ ਕਾਰਨ ਸਾਡਾ ਇਕੱਠੇ ਨਾ ਹੋਣਾ ਹੈ। ਉਨ੍ਹਾਂ ਮੌਜੂਦਾ ਸਮੇਂ ਅੰਦਰ ਸਿੱਖਾਂ ਨੂੰ ਭਰਾ ਮਾਰੂ ਜੰਗ ਤੋਂ ਬਚਣ ਅਤੇ ਇਕਜੁਟ ਹੋਣ ਦੀ ਅਪੀਲ ਕੀਤੀ। ਗਿਆਨੀ ਹਰਪ੍ਰੀਤ ਸਿੰਘ ਨੇ ਜੰਮੂ ਕਸ਼ਮੀਰ ਅਤੇ ਰਾਜਿਸਥਾਨ ਅੰਦਰ ਪੰਜਾਬੀ ਨੂੰ ਅਣਦੇਖਿਆ ਕੀਤੇ ਜਾਣ 'ਤੇ ਵੀ ਸਵਾਲ ਉਠਾਇਆ। ਇਸ ਮੌਕੇ ਤਖ਼ਤ ਸ੍ਰੀ ਕੇਸਗੜ੍ਹ ਸਾਹਿਬ ਦੇ ਜਥੇਦਾਰ ਗਿਆਨੀ ਰਘਬੀਰ ਸਿੰਘ ਨੇ ਡੋਗਰਿਆਂ ਵੱਲੋਂ ੧੭੬ ਸਾਲ ਪਹਿਲਾਂ ਕੀਤੇ ਗਏ ਕਤਲੇਆਮ ਦਾ ਇਤਿਹਾਸ ਸਾਂਝਾ ਕਰਦਿਆਂ ਸਿੱਖ ਕੌਮ ਨੂੰ ਵਰਤਮਾਨ ਸਮੇਂ ਸੁਚੇਤ ਰੂਪ ਵਿਚ ਸਿੱਖੀ ਦੀ ਚੜ੍ਹਦੀ ਕਲਾ ਲਈ ਕਾਰਜਸ਼ੀਲ ਹੋਣ ਦੀ ਪ੍ਰੇਰਣਾ ਕੀਤੀ।

ਇਸ ਮੌਕੇ ਪੁੱਜੀਆਂ ਸ਼ਖ਼ਸੀਅਤਾਂ ਵਿਚ ਬਾਬਾ ਗੱਜਣ ਸਿੰਘ ਮੁਖੀ ਤਰਨਾ ਦਲ, ਬਾਬਾ ਬੁੱਧ ਸਿੰਘ ਨਿੱਕੇਘੁੰਮਣ, ਬਾਬਾ ਸੁਖਵਿੰਦਰ ਸਿੰਘ ਭੂਰੀਵਾਲੇ, ਸ਼੍ਰੋਮਣੀ ਅਕਾਲੀ ਦਲ ਵੱਲੋਂ ਜਥੇਦਾਰ ਗੁਲਜ਼ਾਰ ਸਿੰਘ ਰਣੀਕੇ, ਦਮਦਮੀ ਟਕਸਾਲ ਵੱਲੋਂ ਬਾਬਾ ਬੋਹੜ ਸਿੰਘ, ਦਲ ਬਾਬਾ ਬਿਧੀ ਚੰਦ ਸੰਪ੍ਰਦਾ ਵੱਲੋਂ ਬਾਬਾ ਨਾਹਰ ਸਿੰਘ, ਹੈੱਡ ਗ੍ਰੰਥੀ ਭਾਈ ਮਲਕੀਤ ਸਿੰਘ, ਬਾਬਾ ਹਾਕਮ ਸਿੰਘ, ਡੇਰਾ ਭਾਈ ਮਹਾਰਾਜ ਸਿੰਘ ਤੋਂ ਬਾਬਾ ਗੁਰਰਾਜਪਾਲ ਸਿੰਘ, ਬਾਬਾ ਹਰਦੇਵ ਸਿੰਘ, ਬਾਬਾ ਸੁੱਖਾ ਸਿੰਘ, ਬੁੱਢਾ ਦਲ ਵੱਲੋਂ ਭਾਈ ਸੁਖਜੀਤ ਸਿੰਘ, ਬਾਬਾ ਲਾਲ ਸਿੰਘ ਤਰਨਾ ਦਲ ਵੱਲੋਂ ਬਾਬਾ ਸੁਖਪਾਲ ਸਿੰਘ, ਬਾਬਾ ਸ਼ਿੰਦਾ ਸਿੰਘ ਭਿੱਖੀਵਿੰਡ, ਬਾਬਾ ਬਲਦੇਵ ਸਿੰਘ ਵੱਲ੍ਹਾ, ਬਾਬਾ ਹਰਜਿੰਦਰ ਸਿੰਘ ਮੁਕਤਸਰ ਸਾਹਿਬ, ਬਾਬਾ ਬਲਦੇਵ ਸਿੰਘ ਮੁਸ਼ਤਰਾਪੁਰ, ਬਾਬਾ ਸੱਜਣ ਸਿੰਘ ਗੁਰੂ ਕੀ ਬੇਰ, ਬਾਬਾ ਲਾਲ ਸਿੰਘ ਤਰਨਾ ਦਲ ਵੱਲੋਂ ਬਾਬਾ ਸੁਖਪਾਲ ਸਿੰਘ, ਸ਼੍ਰੋਮਣੀ ਕਮੇਟੀ ਦੇ ਅੰਤ੍ਰਿੰਗ ਮੈਂਬਰ ਸ. ਜਗਸੀਰ ਸਿੰਘ ਮਾਂਗੇਆਣਾ, ਸ. ਮੰਗਵਿੰਦਰ ਸਿੰਘ ਖਾਪੜਖੇੜੀ, ਭਾਈ ਰਾਮ ਸਿੰਘ, ਸ. ਗੁਰਪ੍ਰੀਤ ਸਿੰਘ ਝੱਬਰ, ਸ. ਭਗਵੰਤ ਸਿੰਘ ਸਿਆਲਕਾ, ਸ. ਬਾਵਾ ਸਿੰਘ ਗੁਮਾਨਪੁਰਾ, ਬਾਬਾ ਬੂਟਾ ਸਿੰਘ ਗੁਰਥੜੀ ਵਾਲੇ, ਬਾਬਾ ਚਰਨਜੀਤ ਸਿੰਘ ਜੱਸੋਵਾਲ, ਬਾਬਾ ਸਤਨਾਮ ਸਿੰਘ ਚੌਂਤਾ, ਬਾਬਾ ਗੁਰਮੀਤ ਸਿੰਘ ਬਾਲੇਵਾਲ, ਸ. ਗੁਰਪ੍ਰਤਾਪ ਸਿੰਘ ਟਿੱਕਾ, ਬਾਬਾ ਸਤਨਾਮ ਸਿੰਘ, ਸਕੱਤਰ ਸ. ਮਹਿੰਦਰ ਸਿੰਘ ਆਹਲੀ, ਸ. ਸੁਖਦੇਵ ਸਿੰਘ ਭੂਰਾਕੋਹਨਾ, ਸ. ਪ੍ਰਤਾਪ ਸਿੰਘ, ਮੈਨੇਜਰ ਸ. ਮੁਖਤਾਰ ਸਿੰਘ, ਸ. ਬਲਵਿੰਦਰ ਸਿੰਘ ਕਾਹਲਵਾਂ, ਸ. ਹਰਜਿੰਦਰ ਸਿੰਘ ਕੈਰੋਂਵਾਲ, ਸ. ਮਲਕੀਤ ਸਿੰਘ ਬਹਿੜਵਾਲ ਆਦਿ ਸ਼ਾਮਲ ਸਨ।

੧੦ ਅਕਤੂਬਰ

## ਜ਼ਿਲ੍ਹਾ ਫ਼ਤਹਿਗੜ੍ਹ ਸਾਹਿਬ 'ਚ ਬੇਅਦਬੀ ਦੀਆਂ ਘਟਨਾਵਾਂ ਦੀ ਭਾਈ ਲੌਂਗੋਵਾਲ ਵੱਲੋਂ ਨਿੰਦਾ

ਅੰਮ੍ਰਿਤਸਰ- ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਭਾਈ ਗੋਬਿੰਦ ਸਿੰਘ ਲੌਂਗੋਵਾਲ ਨੇ

*(ਬਾਕੀ ਪੰਨਾ ੧੮੩ 'ਤੇ)*



ਬਾਬਾ ਬੀਰ ਸਿੰਘ ਜੀ ਨੌਰੰਗਾਬਾਦੀ ਤੇ ਹੋਰ ਸਿੱਖ ਜਰਨੈਲਾਂ ਦੀ ਸ਼ਹਾਦਤ ਸਬੰਧੀ ਸ੍ਰੀ ਅਕਾਲ ਤਖ਼ਤ ਸਾਹਿਬ ਵਿਖੇ ਕਰਵਾਏ ਗਏ ਪਸ਼ਚਾਤਾਪ ਸਮਾਗਮ ਦੌਰਾਨ ਅਰਦਾਸ ਵਿਚ ਸ਼ਾਮਲ ਜਥੇਦਾਰ ਗਿਆਨੀ ਹਰਪ੍ਰੀਤ ਸਿੰਘ, ਜਥੇਦਾਰ ਗਿਆਨੀ ਰਘਬੀਰ ਸਿੰਘ, ਸ਼੍ਰੋਮਣੀ ਕਮੇਟੀ ਪ੍ਰਧਾਨ ਭਾਈ ਗੋਬਿੰਦ ਸਿੰਘ ਲੌਂਗੋਵਾਲ ਅਤੇ ਹੋਰ ਪ੍ਰਮੁੱਖ ਸ਼ਖ਼ਸੀਅਤਾਂ। (10 ਅਕਤੂਬਰ)



ਗੁਰਦੁਆਰਾ ਝੰਡਾ ਬੁੰਗਾ ਸਾਹਿਬ ਵਿਖੇ ਭਾਈ ਹਰਜਿੰਦਰ ਸਿੰਘ ਜਿੰਦਾ ਤੇ ਭਾਈ ਸੁਖਦੇਵ ਸਿੰਘ ਸੁੱਖਾ ਦੀ ਬਰਸੀ ਮੌਕੇ ਸ਼ਹੀਦਾਂ ਦੇ ਪਰਿਵਾਰਕ ਮੈਂਬਰਾਂ ਨੂੰ ਸਨਮਾਨਿਤ ਕਰਦੀਆਂ ਹੋਈਆਂ ਪ੍ਰਮੁੱਖ ਸ਼ਖ਼ਸੀਅਤਾਂ। (9 ਅਕਤੂਬਰ)



ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ 100ਸਾਲਾ ਸਥਾਪਨਾ ਦਿਵਸ ਸਬੰਧੀ ਤਿਆਰੀਆਂ ਨੂੰ ਲੈ ਕੇ ਕੀਤੀ ਗਈ ਇਕੱਤਰਤਾ ਦੀ ਪ੍ਰਧਾਨਗੀ ਕਰਦੇ ਹੋਏ ਭਾਈ ਗੋਬਿੰਦ ਸਿੰਘ ਲੌਂਗੋਵਾਲ, ਹਾਜ਼ਰ ਅਹੁਦੇਦਾਰ ਤੇ ਮੈਂਬਰ ਸਾਹਿਬਾਨ ਅਤੇ ਅਧਿਕਾਰੀ। (8 ਅਕਤੂਬਰ)



ਦਫਤਰ ਸ਼੍ਰੋਮਣੀ ਕਮੇਟੀ ਵਿਖੇ ਹੋਈ ਅੰਤ੍ਰਿੰਗ ਕਮੇਟੀ ਦੀ ਇਕੱਤਰਤਾ ਦੀ ਪ੍ਰਧਾਨਗੀ ਕਰਦੇ ਹੋਏ ਪ੍ਰਧਾਨ ਭਾਈ ਗੋਬਿੰਦ ਸਿੰਘ ਲੌਂਗੋਵਾਲ, ਹਾਜ਼ਰ ਅਹੁਦੇਦਾਰ ਤੇ ਅੰਤ੍ਰਿੰਗ ਮੈਂਬਰ ਸਾਹਿਬਾਨ ਅਤੇ ਅਧਿਕਾਰੀ। (26 ਅਕਤੂਬਰ)



ਸ਼੍ਰੋਮਣੀ ਕਮੇਟੀ ਦਫ਼ਤਰ ਵਿਖੇ ਪ੍ਰੈੱਸ ਕਾਨਫਰੰਸ ਨੂੰ ਸੰਬੋਧਨ ਕਰਦੇ ਹੋਏ ਭਾਈ ਗੋਬਿੰਦ ਸਿੰਘ ਲੌਂਗੋਵਾਲ। ਉਨ੍ਹਾਂ ਨਾਲ ਭਾਈ ਰਜਿੰਦਰ ਸਿੰਘ ਮਹਿਤਾ, ਸ. ਗੁਰਬਖ਼ਸ਼ ਸਿੰਘ ਖ਼ਾਲਸਾ, ਸ. ਮੰਗਵਿੰਦਰ ਸਿੰਘ ਖਾਪੜਖੇੜੀ, ਭਾਈ ਰਾਮ ਸਿੰਘ, ਸ. ਭਗਵੰਤ ਸਿੰਘ ਸਿਆਲਕਾ, ਸ. ਸੁਰਜੀਤ ਸਿੰਘ ਭਿੱਟੇਵੱਡ, ਸਕੱਤਰ ਸ. ਮਹਿੰਦਰ ਸਿੰਘ ਆਹਲੀ ਅਤੇ ਹੋਰ। (25 ਅਕਤੂਬਰ)



ਕੇਂਦਰੀ ਸਿੱਖ ਅਜਾਇਬ ਘਰ ਵਿਖੇ ਜੂਨ 1984 ਦੇ ਫੌਜੀ ਹਮਲੇ ਦੌਰਾਨ ਸ਼ਹੀਦ ਹੋਏ ਭਾਈ ਅਵਤਾਰ ਸਿੰਘ ਪਾਰੋਵਾਲ ਅਤੇ ਭਾਈ ਮਹਿੰਗਾ ਸਿੰਘ ਬੱਬਰ ਦੀਆਂ ਤਸਵੀਰਾਂ ਸੁਸ਼ੋਭਿਤ ਕਰਨ ਸਮੇਂ ਸ਼੍ਰੋਮਣੀ ਕਮੇਟੀ ਦੇ ਪ੍ਰਧਾਨ ਭਾਈ ਗੋਬਿੰਦ ਸਿੰਘ ਲੌਂਗੋਵਾਲ ਅਤੇ ਹੋਰ ਪ੍ਰਮੁੱਖ ਸ਼ਖ਼ਸੀਅਤਾਂ। (22 ਅਕਤੂਬਰ)



ਸ਼੍ਰੋਮਣੀ ਕਮੇਟੀ ਮੈਂਬਰਾਨ ਤੇ ਮੁਲਾਜ਼ਮਾਂ ਵਿਰੁੱਧ ਕੀਤੇ ਗਏ ਕਰਾਜ਼ ਪਰਚੇ ਦੇ ਵਿਰੋਧ ਵਿਚ ਸ਼੍ਰੋਮਣੀ ਕਮੇਟੀ ਪ੍ਰਧਾਨ ਭਾਈ ਗੋਬਿੰਦ ਸਿੰਘ ਲੌਂਗੋਵਾਲ ਦੀ ਅਗਵਾਈ ਵਿਚ ਮੈਂਬਰ ਸਾਹਿਬਾਨ ਵੱਲੋਂ ਚੰਡੀਗੜ੍ਹ ਵਿਖੇ ਮੁੱਖ ਮੰਤਰੀ ਕੈਪਟਨ ਅਮਰਿੰਦਰ ਸਿੰਘ ਦੀ ਕੋਠੀ ਬਾਹਰ ਲਗਾਏ ਧਰਨੇ ਉਪਰੰਤ ਮੁੱਖ ਮੰਤਰੀ ਦੇ ਨਾਮ ਉਨ੍ਹਾਂ ਦੇ ਓ.ਐਸ.ਡੀ. ਨੂੰ ਮੰਗ ਪੱਤਰ ਸੌਂਪਦੇ ਹੋਏ ਭਾਈ ਲੌਂਗੋਵਾਲ ਤੇ ਹੋਰ। (30 ਅਕਤੂਬਰ)



ਸ਼੍ਰੋਮਣੀ ਕਮੇਟੀ ਦਫ਼ਤਰ ਵਿਖੇ ਹੋਈ ਅੰਤ੍ਰਿੰਗ ਕਮੇਟੀ ਦੀ ਇਕੱਤਰਤਾ ਦੀ ਪ੍ਰਧਾਨਗੀ ਕਰਦੇ ਹੋਏ ਪ੍ਰਧਾਨ ਭਾਈ ਗੋਬਿੰਦ ਸਿੰਘ ਲੌਂਗੋਵਾਲ, ਹਾਜ਼ਰ ਅਹੁਦੇਦਾਰ ਤੇ ਅੰਤ੍ਰਿੰਗ ਮੈਂਬਰ ਸਾਹਿਬਾਨ ਅਤੇ ਅਧਿਕਾਰੀ। (5 ਨਵੰਬਰ)

(ਪੰਨਾ ੧੭੮ ਦਾ ਬਾਕੀ)

ਜ਼ਿਲ੍ਹਾ ਸ੍ਰੀ ਫ਼ਤਹਿਗੜ੍ਹ ਸਾਹਿਬ ਦੇ ਪਿੰਡ ਤਰਖਾਣ ਮਾਜਰਾ ਅਤੇ ਪਿੰਡ ਜੱਲ੍ਹਾ 'ਚ ਵਾਪਰੀਆਂ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਬੇਅਦਬੀ ਦੀਆਂ ਘਟਨਾਵਾਂ ਦੀ ਸਖ਼ਤ ਸ਼ਬਦਾਂ ਵਿਚ ਨਿੰਦਾ ਕੀਤੀ ਹੈ। ਭਾਈ ਲੌਂਗੋਵਾਲ ਨੇ ਬੇਅਦਬੀ ਘਟਨਾ ਦੇ ਦੋਸ਼ੀਆਂ ਨੂੰ ਸਖ਼ਤ ਸਜ਼ਾਵਾਂ ਦੇਣ ਦੀ ਮੰਗ ਕਰਦਿਆਂ ਕਿਹਾ ਕਿ ਸੰਗਤਾਂ ਦੀਆਂ ਧਾਰਮਿਕ ਭਾਵਨਾਵਾਂ ਨੂੰ ਠੇਸ ਪਹੁੰਚਾਉਣ ਵਾਲੇ ਲੋਕਾਂ ਨੂੰ ਬਖ਼ਸ਼ਿਆ ਨਹੀਂ ਜਾਣਾ ਚਾਹੀਦਾ। ਉਨ੍ਹਾਂ ਆਖਿਆ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬੇਅਦਬੀ ਕਰਨ ਵਾਲੇ ਨੂੰ ਬੇਸ਼ੱਕ ਗ੍ਰਿਫ਼ਤਾਰ ਕਰ ਕੇ ਪੁਲਿਸ ਹਵਾਲੇ ਕੀਤਾ ਗਿਆ ਹੈ, ਪਰੰਤੂ ਇਸ ਦੇ ਪਿੱਛੇ ਕੰਮ ਕਰਦੀਆਂ ਸ਼ਕਤੀਆਂ ਵੀ ਸਾਹਮਣੇ ਲਿਆਉਣੀਆਂ ਚਾਹੀਦੀਆਂ ਹਨ। ਸ਼੍ਰੋਮਣੀ ਕਮੇਟੀ ਪ੍ਰਧਾਨ ਨੇ ਕਿਹਾ ਕਿ ਪਿਛਲੇ ਦਿਨੀਂ ਮੰਡੀ ਗੋਬਿੰਦਗੜ੍ਹ ਨਜ਼ਦੀਕ ਪਿੰਡ ਤੂਰਾਂ 'ਚ ਵੀ ਇਕ ਵਿਅਕਤੀ ਵੱਲੋਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸ਼ਰੇਆਮ ਬੇਅਦਬੀ ਕੀਤੀ ਗਈ ਸੀ। ਇਹ ਘਟਨਾਵਾਂ ਪੰਜਾਬ ਦੇ ਮਾਹੌਲ ਨੂੰ ਖਰਾਬ ਕਰਨ ਵਾਲੀਆਂ ਹਨ। ਭਾਈ ਲੌਂਗੋਵਾਲ ਨੇ ਪੰਜਾਬ ਸਰਕਾਰ 'ਤੇ ਸਵਾਲ ਚੁੱਕਦਿਆਂ ਕਿਹਾ ਕਿ ਸੂਬੇ ਅੰਦਰ ਹੋ ਰਹੀਆਂ ਬੇਅਦਬੀ ਦੀਆਂ ਘਟਨਾਵਾਂ ਰੁਕਣ ਦਾ ਨਾਂ ਨਹੀਂ ਲੈ ਰਹੀਆਂ ਅਤੇ ਸਰਕਾਰ ਖ਼ਾਮੋਸ਼ ਬੈਠੀ ਹੋਈ ਹੈ। ਉਨ੍ਹਾਂ ਗੁਰਦੁਆਰਾ ਪ੍ਰਬੰਧਕ ਕਮੇਟੀਆਂ ਅਤੇ ਸੰਗਤ ਨੂੰ ਵੀ ਅਪੀਲ ਕੀਤੀ ਕਿ ਉਹ ਗੁਰਦੁਆਰਾ ਸਾਹਿਬਾਨ ਵਿਖੇ ਪਹਿਰੇਦਾਰੀ ਨੂੰ ਯਕੀਨੀ ਬਣਾਉਣ, ਤਾਂ ਜੋ ਅਜਿਹੀਆਂ ਘਟਨਾਵਾਂ ਨਾ ਵਾਪਰਨ। ੧੨ ਅਕਤੂਬਰ

# ਭਾਈ ਲੌਂਗੋਵਾਲ ਦੀ ਪ੍ਰਧਾਨਗੀ 'ਚ ਧਰਮ ਪ੍ਰਚਾਰ ਕਮੇਟੀ ਦੀ ਇਕੱਤਰਤਾ

ਚੰਡੀਗੜ੍ਹ- ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀ ਧਰਮ ਪ੍ਰਚਾਰ ਕਮੇਟੀ ਦੀ ਇਕੱਤਰਤਾ ਸ਼੍ਰੋਮਣੀ ਕਮੇਟੀ ਪ੍ਰਧਾਨ ਭਾਈ ਗੋਬਿੰਦ ਸਿੰਘ ਲੌਂਗੋਵਾਲ ਦੀ ਪ੍ਰਧਾਨਗੀ ਹੇਠ ਸਬ ਆਫਿਸ ਚੰਡੀਗੜ੍ਹ ਵਿਖੇ ਹੋਈ। ਇਕੱਤਰਤਾ ਦੌਰਾਨ ਸ਼੍ਰੋਮਣੀ ਕਮੇਟੀ ਪਬਲੀਕੇਸ਼ਨ ਵਿਭਾਗ ਦੇ ਕੁਝ ਕਰਮਚਾਰੀਆਂ-ਅਧਿਕਾਰੀਆਂ ਵੱਲੋਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪਾਵਨ ਸਰੂਪ ਸੰਗਤ ਨੂੰ ਦੇ ਕੇ ਪ੍ਰਾਪਤ ਕੀਤੀ ਭੇਟਾ ਗਬਨ ਕਰਨ ਦਾ ਸਖਤ ਸ਼ਬਦਾਂ 'ਚ ਨਿਖੇਧੀ ਮਤਾ ਪਾਸ ਕੀਤਾ ਗਿਆ ਅਤੇ ਕਿਹਾ ਗਿਆ ਮੰਦਭਾਗੀ ਘਟਨਾ ਨਾਲ ਸਿੱਖ ਜਗਤ ਅੰਦਰ ਭਾਰੀ ਰੋਸ ਹੈ, ਜਿਸ ਦੇ ਚੱਲਦਿਆਂ ਧਰਮ ਪ੍ਰਚਾਰ ਕਮੇਟੀ ਦੀ ਇਕੱਤਰਤਾ ਨੇ ਸ੍ਰੀ ਅਕਾਲ ਤਖਤ ਸਾਹਿਬ ਦੇ ਜਥੇਦਾਰ ਗਿਆਨੀ ਹਰਪ੍ਰੀਤ ਸਿੰਘ ਨੂੰ ਭਾਈ ਈਸ਼ਰ ਸਿੰਘ ਵੱਲੋਂ ਜਾਂਚ ਕਮਿਸ਼ਨ ਦੀ ਰਿਪੋਰਟ ਦੇ ਆਧਾਰ 'ਤੇ ਦੋਸ਼ੀ ਕਰਮਚਾਰੀਆਂ-ਅਧਿਕਾਰੀਆਂ ਨੂੰ ਪੰਥਕ ਰਵਾਇਤਾਂ ਅਨੁਸਾਰ ਮਿਸਾਲੀ ਸਜ਼ਾਵਾਂ ਦੇਣ ਦੀ ਪੁਰਜ਼ੋਰ ਅਪੀਲ ਕਰਦੀ ਹੈ ਤਾਂ ਜੋ ਸੰਗਤ ਅੰਦਰ ਪਾਇਆ ਜਾ ਰਿਹਾ ਰੋਸ ਸ਼ਾਂਤ ਹੋ ਸਕੇ? ਧਰਮ ਪ੍ਰਚਾਰ ਕਮੇਟੀ ਨੇ ਸ੍ਰੀ ਅਕਾਲ ਤਖਤ ਸਾਹਿਬ ਦੇ ਜਥੇਦਾਰ ਗਿਆਨੀ ਹਰਪ੍ਰੀਤ ਸਿੰਘ ਅਤੇ ਸੱਚਖੰਡ ਸ੍ਰੀ ਦਰਬਾਰ ਸਾਹਿਬ ਦੇ ਹੈਡ ਗ੍ਰੰਥੀ ਸਿੰਘ ਸਾਹਿਬ ਗਿਆਨੀ ਜਗਤਾਰ ਸਿੰਘ ਨੂੰ ਅਪੀਲ ਕਰਦਿਆਂ ਕਿਹਾ ਕਿ ਰੂਹਾਨੀਅਤ ਦਾ ਕੇਂਦਰ ਸੱਚਖੰਡ ਸ੍ਰੀ ਦਰਬਾਰ ਸਾਹਿਬ ਦੁਨੀਆ ਭਰ 'ਚ ਆਸਥਾ ਦਾ ਵੱਡਾ ਕੇਂਦਰ ਹੈ, ਜਿਥੇ ਹਮੇਸ਼ਾ ਚੜ੍ਹਦੀਕਲਾ ਅਤੇ ਸਰਬੱਤ ਦੇ ਭਲੇ ਲਈ ਅਰਦਾਸ ਹੁੰਦੀ ਹੈ ਇਸ ਕਰਕੇ ਸ੍ਰੀ ਦਰਬਾਰ ਸਾਹਿਬ ਕੰਪਲੈਕਸ ਧਰਨੇ ਜਾਂ ਮੁਜ਼ਾਹਰੇ ਵਾਲੀ ਜਗਾ ਨਹੀਂ ਹੈ। ਸਿੱਖ ਸੰਗਤ ਦੀਆਂ ਭਾਵਨਾਵਾਂ ਨੂੰ ਮੁੱਖ ਰੱਖਦਿਆਂ ਇਸ ਲਈ ਅਪੀਲ ਕੀਤੀ ਜਾਂਦੀ ਹੈ ਕਿ ਧਰਨੇ ਜਾਂ ਮੁਜ਼ਾਹਰੇ ਨਾ ਕੀਤੇ ਜਾਣ ਸਬੰਧੀ ਵੀ ਆਦੇਸ਼ ਜਾਰੀ ਕੀਤੇ ਜਾਣ।

ਇਸ ਮੌਕੇ ਸ਼੍ਰੋਮਣੀ ਕਮੇਟੀ ਪ੍ਰਧਾਨ ਭਾਈ ਗੋਬਿੰਦ ਸਿੰਘ ਲੌਂਗੋਵਾਲ ਨੇ ਕਿਹਾ ਕਿ ਸ਼੍ਰੋਮਣੀ ਕਮੇਟੀ ਤਿੰਨ ਵੱਡੀਆਂ ਸ਼ਤਾਬਦੀਆਂ ਮਨਾਉਣ ਜਾ ਰਹੀ ਹੈ। ਉਨ੍ਹਾਂ ਦੱਸਿਆ ਕਿ ਨਨਕਾਣਾ ਸਾਹਿਬ ਦਾ ੧੦੦

ਸਾਲਾ ਸ਼ਹੀਦੀ ਸਾਕਾ ਸ਼ਤਾਬਦੀ ੨੧ ਫਰਵਰੀ ੨੦੨੧ ਨੂੰ ਵਿਸ਼ਾਲ ਪੱਧਰ 'ਤੇ ਮਨਾਈ ਜਾਵੇਗੀ। ਉਨ੍ਹਾਂ ਕਿਹਾ ਕਿ ੧੦੦ ਸਾਲਾ ਸ਼ਹੀਦੀ ਸਾਕੇ ਸਬੰਧੀ ਸਿੱਖ ਬੁੱਧੀਜੀਵੀਆਂ, ਵਿਦਵਾਨਾਂ ਦੇ ਸਹਿਯੋਗ ਨਾਲ ਇਤਿਹਾਸਕ ਦਸਤਾਵੇਜ਼ ਵੀ ਤਿਆਰ ਕੀਤੇ ਜਾਣ ਸਬੰਧੀ ਰੂਪ ਰੇਖਾ ਤਿਆਰ ਕੀਤੀ ਜਾ ਰਹੀ ਹੈ। ਇਸ ਮੌਕੇ ਹੋਰਨਾਂ ਤੋਂ ਇਲਾਵਾ ਧਰਮ ਪ੍ਰਚਾਰ ਕਮੇਟੀ ਦੇ ਮੈਂਬਰ ਅਜੈਬ ਸਿੰਘ ਅਭਿਆਸੀ, ਅਵਤਾਰ ਸਿੰਘ ਵਣਵਾਲਾ, ਤੇਜਿੰਦਰਪਾਲ ਸਿੰਘ, ਪ੍ਰਿਤਪਾਲ ਸਿੰਘ ਲੁਧਿਆਣਾ ਤੋਂ ਇਲਾਵਾ ਨਿੱਜੀ ਸਕੱਤਰ ਮਹਿੰਦਰ ਸਿੰਘ ਆਹਲੀ, ਐਡੀਸ਼ਨਲ ਸਕੱਤਰ ਸੁਖਮਿੰਦਰ ਸਿੰਘ, ਮੀਤ ਸਕੱਤਰ ਸਿਮਰਜੀਤ ਸਿੰਘ, ਮੀਤ ਸਕੱਤਰ ਲਖਵੀਰ ਸਿੰਘ, ਨਿੱਜੀ ਸਹਾਇਕ ਦਰਸ਼ਨ ਸਿੰਘ ਆਦਿ ਵੀ ਹਾਜ਼ਰ ਸਨ। ੧੩ ਅਕਤੂਬਰ

# ਸ਼ਹੀਦ ਭਾਈ ਅਵਤਾਰ ਸਿੰਘ ਪਾਰੋਵਾਲ ਤੇ ਸ਼ਹੀਦ ਭਾਈ ਮਹਿੰਗਾ ਸਿੰਘ ਬੱਬਰ ਦੀਆਂ ਤਸਵੀਰਾਂ ਕੇਂਦਰੀ ਸਿੰਘ ਅਜਾਇਬ ਘਰ 'ਚ ਸੁਸ਼ੋਭਿਤ

## ਜੂਨ '84 ਦਾ ਫ਼ੌਜੀ ਹਮਲਾ ਕੌਮ ਕਦੇ ਨਹੀਂ ਭੁੱਲ ਸਕਦੀ -ਭਾਈ ਲੌਂਗੋਵਾਲ

ਅੰਮ੍ਰਿਤਸਰ- ਜੂਨ ੧੯੮੪ ਵਿਚ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ 'ਤੇ ਕੀਤੇ ਗਏ ਫ਼ੌਜੀ ਹਮਲੇ ਦੌਰਾਨ ਸ਼ਹੀਦ ਹੋਏ ਭਾਈ ਅਵਤਾਰ ਸਿੰਘ ਪਾਰੋਵਾਲ ਅਤੇ ਭਾਈ ਮਹਿੰਗਾ ਸਿੰਘ ਬੱਬਰ ਦੀਆਂ ਤਸਵੀਰਾਂ ਕੇਂਦਰੀ ਸਿੱਖ ਅਜਾਇਬ ਘਰ ਵਿਚ ਸਥਾਪਿਤ ਕੀਤੀਆਂ ਗਈਆਂ। ਗੁਰਬਾਣੀ ਕੀਰਤਨ ਅਤੇ ਅਰਦਾਸ ਉਪਰੰਤ ਸ਼੍ਰੋਮਣੀ ਕਮੇਟੀ ਦੇ ਪ੍ਰਧਾਨ ਭਾਈ ਗੋਬਿੰਦ ਸਿੰਘ ਲੌਂਗੋਵਾਲ ਨੇ ਤਸਵੀਰਾਂ ਤੋਂ ਪਰਦਾ ਹਟਾਇਆ। ਇਸ ਮੌਕੇ ਸੰਬੋਧਨ ਕਰਦਿਆਂ ਸ਼੍ਰੋਮਣੀ ਕਮੇਟੀ ਪ੍ਰਧਾਨ ਭਾਈ ਗੋਬਿੰਦ ਸਿੰਘ ਲੌਂਗੋਵਾਲ ਨੇ ਕਿਹਾ ਕਿ ਸਮੇਂ ਦੀ ਕੇਂਦਰ ਸਰਕਾਰ ਵੱਲੋਂ ਜੂਨ ੧੯੮੪ ਵਿਚ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਅਤੇ ਸ੍ਰੀ ਅਕਾਲ ਤਖ਼ਤ ਸਾਹਿਬ ਕੀਤਾ ਗਿਆ ਫ਼ੌਜੀ ਹਮਲਾ ਸਿੱਖ ਕੌਮ ਕਦੇ ਨਹੀਂ ਭੁੱਲ ਸਕਦੀ। ਇਸੇ ਹਮਲੇ ਦੌਰਾਨ ਹੀ ਭਾਈ ਮਹਿੰਗਾ ਸਿੰਘ ਬੱਬਰ ਅਤੇ ਕੀਰਤਨੀਏ ਭਾਈ ਅਵਤਾਰ ਸਿੰਘ ਪਾਰੋਵਾਲ ਸ਼ਹੀਦ ਹੋਏ ਸਨ। ਭਾਈ ਮਹਿੰਗਾ ਸਿੰਘ ਬੱਬਰ ਜੂਨ ੧੯੮੪ ਦੇ ਹਮਲੇ ਦੌਰਾਨ ਸਭ ਤੋਂ ਪਹਿਲੇ ਸ਼ਹੀਦ ਹੋਏ ਸਨ ਅਤੇ ਉਨ੍ਹਾਂ ਦੇ ਅੰਤਮ ਸੰਸਕਾਰ ਮੌਕੇ ਸੰਤ ਜਰਨੈਲ ਸਿੰਘ ਭਿੰਡਰਾਂਵਾਲੇ, ਸੰਤ ਹਰਚੰਦ ਸਿੰਘ ਲੌਂਗੋਵਾਲ ਅਤੇ ਉਹ ਖੁਦ ਵੀ ਸ਼ਾਮਲ ਸਨ। ਸ਼੍ਰੋਮਣੀ ਕਮੇਟੀ ਪ੍ਰਧਾਨ ਨੇ ਕਿਹਾ ਕਿ ਘੱਟਗਿਣਤੀ ਸਿੱਖਾਂ ਨਾਲ ਕੇਂਦਰ ਵੱਲੋਂ ਸਦਾ ਧੱਕਾ ਅਤੇ ਵਿਤਕਰਾ ਕੀਤਾ ਜਾਂਦਾ ਰਿਹਾ ਹੈ। ਜੂਨ ਅਤੇ ਨਵੰਬਰ ੧੯੮੪ ਦੇ ਸਿੱਖ ਕਤਲੇਆਮ ਤੋਂ ਬਾਅਦ ਵੀ ਸਿੱਖਾਂ ਨੂੰ ਲਗਾਤਾਰ ਦਬਾਇਆ ਜਾਂਦਾ ਰਿਹਾ। ਉਨ੍ਹਾਂ ਕਿਹਾ ਕਿ ਅੱਜ ਵੀ ਸਿੱਖਾਂ 'ਤੇ ਵੱਖ-ਵੱਖ ਤਰ੍ਹਾਂ ਦੇ ਹਮਲੇ ਕੀਤੇ ਜਾ ਰਹੇ ਹਨ। ਸਿੱਖ ਪਛਾਣ, ਪੰਜਾਬੀ ਭਾਸ਼ਾ ਅਤੇ ਸਿੱਖਾਂ 'ਤੇ ਨਸਲੀ ਹਮਲਿਆਂ ਦਾ ਸਿਲਸਿਲਾ ਜਾਰੀ ਹੈ। ਉਨ੍ਹਾਂ ਸਿੱਖ ਕੌਮ ਨੂੰ ਅਪੀਲ ਕੀਤੀ ਕਿ ਏਕਤਾ ਦੀ ਭਾਵਨਾ ਨਾਲ ਕੌਮੀ ਚੁਣੌਤੀਆਂ ਦਾ ਮੁਕਾਬਲਾ ਕੀਤਾ ਜਾਵੇ, ਤਾਂ ਜੋ ਸਿੱਖ ਵਿਰੋਧੀ ਮਨਸੂਬੇ ਕਾਮਯਾਬ ਨਾ ਹੋਣ।

ਇਸ ਮੌਕੇ ਭਾਈ ਅਵਤਾਰ ਸਿੰਘ ਪਾਰੋਵਾਲ ਤੇ ਭਾਈ ਮਹਿੰਗਾ ਸਿੰਘ ਬੱਬਰ ਦੇ ਪਰਿਵਾਰਕ ਮੈਂਬਰਾਂ ਨੂੰ ਭਾਈ ਲੌਂਗੋਵਾਲ ਨੇ ਗੁਰੂ ਬਖਸ਼ ਸਿਰੋਪਾਓ ਦੇ ਕੇ ਸਨਮਾਨਿਤ ਕੀਤਾ। ਇਸ ਮੌਕੇ ਸ਼੍ਰੋਮਣੀ ਕਮੇਟੀ ਦੇ ਸਾਬਕਾ ਪ੍ਰਧਾਨ ਸ. ਅਲਵਿੰਦਰਪਾਲ ਸਿੰਘ ਪੱਖੋਕੇ, ਸ਼੍ਰੋਮਣੀ ਕਮੇਟੀ ਦੇ ਵਧੀਕ ਸਕੱਤਰ ਸ. ਸੁਖਦੇਵ ਸਿੰਘ ਭੂਰਾਕੋਹਨਾ, ਸ੍ਰੀ ਦਰਬਾਰ ਸਾਹਿਬ ਦੇ ਮੈਨੇਜਰ ਸ. ਮੁਖਤਾਰ ਸਿੰਘ ਚੀਮਾ, ਸ਼੍ਰੋਮਣੀ ਕਮੇਟੀ ਦੇ ਬੁਲਾਰੇ ਸ. ਕੁਲਵਿੰਦਰ ਸਿੰਘ ਰਮਦਾਸ, ਸਾਬਕਾ ਸਕੱਤਰ ਸ. ਦਿਲਜੀਤ ਸਿੰਘ ਬੇਦੀ ਤੇ ਸ. ਜਗਜੀਤ ਸਿੰਘ ਜੱਗੀ, ਮੀਤ ਸਕੱਤਰ ਸ. ਗੁਰਿੰਦਰ ਸਿੰਘ ਮਥਰੇਵਾਲ, ਸ. ਨਿਰਵੈਲ ਸਿੰਘ, ਸ. ਸੁਖਬੀਰ ਸਿੰਘ,

ਵਧੀਕ ਮੈਨੇਜਰ ਸ. ਰਾਜਿੰਦਰ ਸਿੰਘ ਰੂਬੀ, ਸ. ਨਰਿੰਦਰ ਸਿੰਘ ਮਥਰੇਵਾਲ, ਸ. ਇਕਬਾਲ ਸਿੰਘ ਮੁਖੀ, ਸ. ਬਘੈਲ ਸਿੰਘ, ਸ. ਜਗਤਾਰ ਸਿੰਘ, ਮੀਤ ਮੈਨੇਜਰ ਸ. ਨਿਸ਼ਾਨ ਸਿੰਘ, ਸ. ਇੰਦਰਜੀਤ ਸਿੰਘ ਬਾਗੀ, ਸ਼ਹੀਦਾਂ ਦੇ ਪਰਿਵਾਰਕ ਮੈਂਬਰਾਂ ਵਿੱਚੋਂ ਸ. ਸਰਬਜੀਤ ਸਿੰਘ ਪਾਰੋਵਾਲ, ਸ. ਗੁਰਦਿਆਲ ਸਿੰਘ, ਸ. ਗੁਰਦੇਵ ਸਿੰਘ, ਸ. ਮਨਯੋਧ ਸਿੰਘ, ਬੀਬੀ ਜਤਿੰਦਰ ਕੌਰ, ਬੀਬੀ ਜਸਪ੍ਰੀਤ ਕੌਰ, ਬੀਬੀ ਜਗਮੀਤ ਕੌਰ, ਭਾਈ ਦਵਿੰਦਰਪਾਲ ਸਿੰਘ, ਭਾਈ ਹਾਕਮ ਸਿੰਘ, ਬੀਬੀ ਹਰਵਿੰਦਰ ਕੋਰ, ਡਾ. ਮਨਜੀਤ ਸਿੰਘ ਵੀ ਮੌਜੂਦ ਸਨ।

੨੨ ਅਕਤੂਬਰ

# ਸ੍ਰੀ ਕਰਤਾਰਪੁਰ ਸਾਹਿਬ ਦਾ ਲਾਂਘਾ ਖੋਲ੍ਹੇ ਭਾਰਤ ਸਰਕਾਰ –ਭਾਈ ਲੌਂਗੋਵਾਲ

ਸ਼੍ਰੋਮਣੀ ਕਮੇਟੀ ਦੇ ਪ੍ਰਧਾਨ ਭਾਈ ਗੋਬਿੰਦ ਸਿੰਘ ਲੌਂਗੋਵਾਲ ਨੇ ਕਿਹਾ ਕਿ ਭਾਰਤ ਸਰਕਾਰ ਨੂੰ ਗੁਰਦੁਆਰਾ ਸ੍ਰੀ ਦਰਬਾਰ ਸਾਹਿਬ, ਸ੍ਰੀ ਕਰਤਾਰਪੁਰ ਸਾਹਿਬ ਪਾਕਿਸਤਾਨ ਦਾ ਲਾਂਘਾ ਖੋਲ੍ਹਣ ਵਿਚ ਦੇਰੀ ਨਹੀਂ ਕਰਨੀ ਚਾਹੀਦੀ। ਉਨ੍ਹਾਂ ਆਖਿਆ ਕਿ ਪਾਕਿਸਤਾਨ ਨੇ ਕੋਰੋਨਾ ਮਗਰੋਂ ਲਾਂਘਾ ਖੋਲ੍ਹਣ ਦੀ ਪਹਿਲਕਦਮੀਂ ਕੀਤੀ ਹੈ ਅਤੇ ਭਾਰਤ ਸਰਕਾਰ ਨੂੰ ਵੀ ਲਾਂਘਾ ਖੋਲ੍ਹਣ ਦਾ ਐਲਾਨ ਕਰ ਦੇਣਾ ਚਾਹੀਦਾ ਹੈ। ਭਾਈ ਲੌਂਗੋਵਾਲ ਨੇ ਕਿਹਾ ਕਿ ਹੁਣ ਜਦੋਂ ਸਰਕਾਰਾਂ ਵੱਲੋਂ ਕੋਰੋਨਾ ਕਾਰਨ ਕੀਤੀ ਤਾਲਾਬੰਦੀ ਨੂੰ ਹਟਾ ਦਿੱਤਾ ਗਿਆ ਹੈ ਅਤੇ ਹਰ ਤਰ੍ਹਾਂ ਦੇ ਅਦਾਰਿਆਂ ਤੇ ਧਾਰਮਿਕ ਅਸਥਾਨਾਂ ਤੋਂ ਪਾਬੰਦੀਆਂ ਵੀ ਹਟਾ ਦਿੱਤੀਆਂ ਗਈਆਂ ਹਨ, ਤਾਂ ਅਜਿਹੇ ਵਿਚ ਕਰਤਾਰਪੁਰ ਸਾਹਿਬ ਦਾ ਲਾਂਘਾ ਖੋਲ੍ਹਣ ਵਿਚ ਦੇਰੀ ਕਿਉਂ ਕੀਤੀ ਜਾ ਰਹੀ ਹੈ। ਉਨ੍ਹਾਂ ਪੰਜਾਬ ਦੇ ਸਮੂਹ ਮੈਂਬਰ ਪਾਰਲੀਮੈਂਟ ਨੂੰ ਵੀ ਅਪੀਲ ਕੀਤੀ ਕਿ ਉਹ ਇਸ ਮਾਮਲੇ ਵਿਚ ਭਾਰਤ ਸਰਕਾਰ ਤੱਕ ਪਹੁੰਚ ਕਰਨ।

# ਸ਼ਤਾਬਦੀ ਸਮਾਗਮਾਂ ਦੌਰਾਨ ਸਿੱਖ ਸੰਸਥਾ ਦੀ ਸਥਾਪਨਾ ਦੇ ਇਤਿਹਾਸ ਨੂੰ ਰੂਪਮਾਨ ਕਰਦੀ ਚਿੱਤਰ ਪ੍ਰਦਰਸ਼ਨੀ ਬਣੇਗੀ ਖਿੱਚ ਦਾ ਕੇਂਦਰ

ਅੰਮ੍ਰਿਤਸਰ- ਅਨੇਕਾਂ ਕੁਰਬਾਨੀਆਂ ਤੋਂ ਬਾਅਦ ਹੋਂਦ ਵਿਚ ਆਈ ਸਿੱਖਾਂ ਦੀ ਸਿਰਮੌਰ ਧਾਰਮਿਕ ਸੰਸਥਾ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀ ਸੌ ਸਾਲਾ ਸ਼ਤਾਬਦੀ ਮੌਕੇ ਕੀਤੇ ਜਾ ਰਹੇ ਵਿਸ਼ੇਸ਼ ਸਮਾਗਮਾਂ ਵਿਚ ਸਿੱਖ ਸੰਸਥਾ ਦੀ ਸਥਾਪਨਾ ਦੇ ਕੁਰਬਾਨੀਆਂ ਭਰੇ ਇਤਿਹਾਸ ਨੂੰ ਰੂਪਮਾਨ ਕਰਦੀ ਚਿੱਤਰ ਪ੍ਰਦਰਸ਼ਨੀ ਵੀ ਲਗਾਈ ਜਾਵੇਗੀ। ਇਸ ਸਬੰਧੀ ਸ਼੍ਰੋਮਣੀ ਕਮੇਟੀ ਦੇ ਪ੍ਰਧਾਨ ਭਾਈ ਗੋਬਿੰਦ ਸਿੰਘ ਲੌਂਗੋਵਾਲ ਦੀ ਅਗਵਾਈ ਵਿਚ ਬੀਤੇ ਦਿਨੀਂ ਸ਼ਤਾਬਦੀ ਕਮੇਟੀ ਦੀ ਇਕੱਤਰਤਾ ਵਿਚ ਫੈਸਲਾ ਕੀਤਾ ਗਿਆ ਸੀ, ਜਿਸ ਨੂੰ ਅਮਲ ਵਿਚ ਲਿਆਉਣ ਲਈ ਨਾਮੀ ਚਿੱਤਰਕਾਰਾਂ ਨਾਲ ਸ਼੍ਰੋਮਣੀ ਕਮੇਟੀ ਅਧਿਕਾਰੀਆਂ ਨੇ ਬੈਠਕ ਕਰਕੇ ਪ੍ਰਦਰਸ਼ਨੀ ਦੀ ਰੂਪ-ਰੇਖਾ ਬਾਰੇ ਵਿਚਾਰ-ਵਟਾਂਦਰਾ ਕੀਤਾ। ਦੱਸਣਯੋਗ ਹੈ ਕਿ ਇਹ ਚਿੱਤਰ ਪ੍ਰਦਰਸ਼ਨੀ ੧੫ ਤੋਂ ੧੭ ਨਵੰਬਰ ਤੱਕ ਗੁਰਦੁਆਰਾ ਸ੍ਰੀ ਮੰਜੀ ਸਾਹਿਬ ਦੀਵਾਨ ਹਾਲ ਦੇ ਸਾਹਮਣੇ ਲਗਾਈ ਜਾਵੇਗੀ। ਇਸ ਮੌਕੇ ਸਜਾਈਆਂ ਜਾਣ ਵਾਲੀਆਂ ਤਸਵੀਰਾਂ ਨੂੰ ਤਿਆਰ ਕਰਨ ਲਈ ਸ਼੍ਰੋਮਣੀ ਕਮੇਟੀ ਵੱਲੋਂ ਇਕ ਹਫ਼ਤੇ ਦੀ ਚਿਤਰਕਲਾ ਵਰਕਸ਼ਾਪ ਵੀ ਲਗਾਈ ਜਾਵੇਗੀ। ਤਿਆਰ ਕੀਤੀਆਂ ਜਾਣ ਵਾਲੀਆਂ ਤਸਵੀਰਾਂ ਵਿਚ ਸ਼੍ਰੋਮਣੀ ਕਮੇਟੀ ਦੀ ਸਥਾਪਨਾ ਲਈ ਕੀਤੇ ਗਏ ਸੰਘਰਸ਼, ਮੋਰਚਿਆਂ ਅਤੇ ਕੁਰਬਾਨੀਆਂ ਦੇ ਇਤਿਹਾਸ ਨੂੰ ਦਰਸਾਇਆ ਜਾਵੇਗਾ। ਹੋਈ ਇਕੱਤਰਤਾ ਮੌਕੇ ੩੦ ਦੇ ਕਰੀਬ ਚਿੱਤਰਕਾਰਾਂ ਨੇ ਭਾਗ ਲਿਆ ਅਤੇ

ਚਿੱਤਰ ਤਿਆਰ ਕਰਨ ਲਈ ਵਿਸ਼ਿਆਂ ਬਾਰੇ ਰਾਏ-ਮਸ਼ਵਰਾ ਦਿੱਤਾ। ਚਿੱਤਰਕਾਰਾਂ ਦਾ ਕਹਿਣਾ ਸੀ ਕਿ ਸ਼੍ਰੋਮਣੀ ਕਮੇਟੀ ਦਾ ਇਹ ਯਤਨ ਬੇਹੱਦ ਸਾਰਥਿਕ ਹੈ ਅਤੇ ਇਸ ਨਾਲ ਨੌਜੁਆਨ ਪੀੜ੍ਹੀ ਆਪਣੇ ਕੁਰਬਾਨੀਆਂ ਭਰੇ ਇਤਿਹਾਸ ਨਾਲ ਜੁੜੇਗੀ। ਇਹ ਵੀ ਦੱਸਣਯੋਗ ਹੈ ਕਿ ਇਸ ਤੋਂ ਪਹਿਲਾਂ ਸ਼੍ਰੋਮਣੀ ਕਮੇਟੀ ਵੱਲੋਂ ਸ੍ਰੀ ਗੁਰੂ ਨਾਨਕ ਦੇਵ ਜੀ ਦੇ ੫੫੦ ਸਾਲਾ ਪ੍ਰਕਾਸ਼ ਪੁਰਬ ਮੌਕੇ ਸੁਲਤਾਨਪੁਰ ਲੋਧੀ ਵਿਖੇ ਵੀ ਅਜਿਹੀ ਹੀ ਚਿੱਤਰ ਪ੍ਰਦਰਸ਼ਨੀ ਲਗਾਈ ਗਈ ਸੀ। ਪ੍ਰਦਰਸ਼ਨੀ ਸਬੰਧੀ ਕੀਤੀ ਗਈ ਇਕੱਤਰਤਾ ਮੌਕੇ ਸ਼੍ਰੋਮਣੀ ਕਮੇਟੀ ਦੇ ਸਾਬਕਾ ਸੀਨੀਅਰ ਮੀਤ ਪ੍ਰਧਾਨ ਭਾਈ ਰਜਿੰਦਰ ਸਿੰਘ ਮਹਿਤਾ, ਵਧੀਕ ਸਕੱਤਰ ਸ. ਸੁਖਦੇਵ ਸਿੰਘ ਭੂਰਾਕੋਹਨਾ, ਸ. ਪ੍ਰਤਾਪ ਸਿੰਘ, ਸ਼੍ਰੋਮਣੀ ਕਮੇਟੀ ਦੇ ਬੁਲਾਰੇ ਸ. ਕੁਲਵਿੰਦਰ ਸਿੰਘ ਰਮਦਾਸ, ਮੀਤ ਸਕੱਤਰ ਸ. ਸਕੱਤਰ ਸਿੰਘ, ਗਿਆਨੀ ਹਰਪਾਲ ਸਿੰਘ ਹੈੱਡ ਗ੍ਰੰਥੀ ਗੁਰਦੁਆਰਾ ਸ੍ਰੀ ਫ਼ਤਹਿਗੜ੍ਹ ਸਾਹਿਬ, ਵਧੀਕ ਮੈਨੇਜਰ ਸ. ਰਾਜਿੰਦਰ ਸਿੰਘ ਰੂਬੀ, ਸ. ਇਕਬਾਲ ਸਿੰਘ ਮੁਖੀ, ਗੁਰਮਤਿ ਪ੍ਰਕਾਸ਼ ਦੇ ਸੰਪਾਦਕ ਸ. ਸਤਵਿੰਦਰ ਸਿੰਘ ਫੂਲਪੁਰ, ਸਿੱਖ ਵਿਦਵਾਨ ਸ. ਤਲਵਿੰਦਰ ਸਿੰਘ ਬੁੱਟਰ, ਸ. ਮੇਜਰ ਸਿੰਘ ਸਮੇਤ ਵੱਖ-ਵੱਖ ਥਾਵਾਂ ਤੋਂ ਆਏ ਚਿੱਤਰਕਾਰ ਮੌਜੂਦ ਸਨ। ੨੨ ਅਕਤੂਬਰ

# ਚੌਥੇ ਪਾਤਸ਼ਾਹ ਜੀ ਦੇ ਪ੍ਰਕਾਸ਼ ਪੁਰਬ ਮੌਕੇ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਵਿਖੇ ਵੱਡੀ ਗਿਣਤੀ ਸੰਗਤਾਂ ਨਤਮਸਤਕ

ਅੰਮ੍ਰਿਤਸਰ- ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਚੌਥੇ ਪਾਤਸ਼ਾਹ ਸ੍ਰੀ ਗੁਰੂ ਰਾਮਦਾਸ ਜੀ ਦਾ ਪ੍ਰਕਾਸ਼ ਪੁਰਬ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਸ੍ਰੀ ਦਰਬਾਰ ਸਾਹਿਬ ਵਿਖੇ ਸ਼ਰਧਾ ਤੇ ਸਤਿਕਾਰ ਨਾਲ ਮਨਾਇਆ ਗਿਆ। ਇਸ ਮੌਕੇ ਵੱਡੀ ਗਿਣਤੀ ਸੰਗਤਾਂ ਨੇ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਵਿਖੇ ਦਰਸ਼ਨ, ਇਸ਼ਨਾਨ ਕਰ ਕੇ ਗੁਰੂ ਸਾਹਿਬ ਦੀਆਂ ਖੁਸ਼ੀਆਂ ਪ੍ਰਾਪਤ ਕੀਤੀਆਂ। ਪ੍ਰਕਾਸ਼ ਪੁਰਬ ਦੇ ਸਬੰਧ ਵਿਚ ਗੁਰਦੁਆਰਾ ਸ੍ਰੀ ਮੰਜੀ ਸਾਹਿਬ ਦੀਵਾਨ ਹਾਲ ਵਿਖੇ ਸ੍ਰੀ ਅਖੰਡਪਾਠ ਸਾਹਿਬ ਦੇ ਭੋਗ ਪਾਏ ਗਏ। ਇਸ ਮੌਕੇ ਪੁੱਜੇ ਸ਼੍ਰੋਮਣੀ ਕਮੇਟੀ ਦੇ ਪ੍ਰਧਾਨ ਭਾਈ ਗੋਬਿੰਦ ਸਿੰਘ ਲੌਂਗੋਵਾਲ ਨੇ ਵਿਚਾਰ ਸਾਂਝੇ ਕਰਦਿਆਂ ਚੌਥੇ ਪਾਤਸ਼ਾਹ ਸ੍ਰੀ ਗੁਰੂ ਰਾਮਦਾਸ ਜੀ ਦੇ ਪ੍ਰਕਾਸ਼ ਪੁਰਬ ਦੀ ਸੰਗਤ ਨੂੰ ਵਧਾਈ ਦਿੱਤੀ ਅਤੇ ਗੁਰੂ ਸਾਹਿਬ ਦੇ ਉਪਦੇਸ਼ਾਂ 'ਤੇ ਚੱਲਣ ਦੀ ਪ੍ਰੇਰਣਾ ਕੀਤੀ। ਉਨ੍ਹਾਂ ਪ੍ਰਕਾਸ਼ ਪੁਰਬ ਸਮਾਗਮਾਂ ਸਮੇਂ ਸੇਵਾ ਨਿਭਾਉਣ ਵਾਲੀਆਂ ਸਭਾ-ਸੁਸਾਇਟੀਆਂ ਅਤੇ ਫੁੱਲਾਂ ਦੀ ਸਜਾਵਟ ਦੀ ਸੇਵਾ ਕਰਨ ਵਾਲੀ ਮੁੰਬਈ ਦੀ ਸੰਗਤ ਦਾ ਧੰਨਵਾਦ ਵੀ ਕੀਤਾ। ਇਸ ਉਪਰੰਤ ਲਗਾਤਾਰ ਸਜਾਏ ਗਏ ਧਾਰਮਿਕ ਦੀਵਾਨਾਂ ਵਿਚ ਕੌਮ ਦੇ ਮਹਾਨ ਰਾਗੀ, ਢਾਡੀ ਤੇ ਕਵੀਸ਼ਰ ਜੱਥਿਆਂ ਨੇ ਸੰਗਤਾਂ ਨੂੰ ਗੁਰਬਾਣੀ ਕੀਰਤਨ ਅਤੇ ਸ੍ਰੀ ਗੁਰੂ ਰਾਮਦਾਸ ਜੀ ਦੇ ਜੀਵਨ ਇਤਿਹਾਸ ਨਾਲ ਜੋੜਿਆ। ਇਸ ਮੌਕੇ ਸਿੰਘ ਸਾਹਿਬ ਗਿਆਨੀ ਜਸਵੰਤ ਸਿੰਘ, ਕਥਾਵਾਚਕ ਭਾਈ ਪਿੰਦਰਪਾਲ ਸਿੰਘ, ਭਾਈ ਗੁਰਬਖ਼ਸ਼ ਸਿੰਘ ਖਾਲਸਾ, ਸ. ਜਗਸੀਰ ਸਿੰਘ ਮਾਂਗੇਆਣਾ, ਭਾਈ ਮਨਜੀਤ ਸਿੰਘ, ਸ. ਗੁਰਮੇਲ ਸਿੰਘ ਸੰਗਤਪੁਰਾ, ਸ. ਗੁਰਮੀਤ ਸਿੰਘ ਬੂਹ, ਸ. ਭਗਵੰਤ ਸਿੰਘ ਸਿਆਲਕਾ, ਸ. ਬਲਦੇਵ ਸਿੰਘ ਚੂੰਘਾ, ਭਾਈ ਅਜਾਇਬ ਸਿੰਘ ਅਭਿਆਸੀ, ਸ. ਸੁਖਵਰਸ਼ ਸਿੰਘ ਪੰਨੂ, ਸ. ਪ੍ਰਿਤਪਾਲ ਸਿੰਘ, ਸ. ਅਵਤਾਰ ਸਿੰਘ ਵਣਵਾਲਾ, ਸ. ਮਹਿੰਦਰ ਸਿੰਘ ਆਹਲੀ, ਸ. ਸੁਖਦੇਵ ਸਿੰਘ ਭੂਰਾਕੋਹਨਾ, ਸ. ਕੁਲਵਿੰਦਰ ਸਿੰਘ ਰਮਦਾਸ, ਸ. ਗੁਰਿੰਦਰ ਸਿੰਘ ਮਥਰੇਵਾਲ, ਸ. ਬਲਵਿੰਦਰ ਸਿੰਘ ਕਾਹਲਵਾਂ, ਸ. ਮੁਖਤਾਰ ਸਿੰਘ ਚੀਮਾ, ਸ. ਮਲਕੀਤ ਸਿੰਘ ਬਹਿੜਵਾਲ, ਸ. ਦਰਸ਼ਨ ਸਿੰਘ ਲੌਂਗੋਵਾਲ, ਸ. ਪਰਮਜੀਤ ਸਿੰਘ ਖਾਲਸਾ ਆਦਿ ਮੌਜੂਦ ਸਨ।

ਪ੍ਰਕਾਸ਼ ਪੁਰਬ ਮੌਕੇ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ, ਸ੍ਰੀ ਅਕਾਲ ਤਖਤ ਸਾਹਿਬ ਅਤੇ ਗੁਰਦੁਆਰਾ ਬਾਬਾ ਅਟੱਲ ਰਾਇ ਸਾਹਿਬ ਵਿਖੇ ਜਲੌ ਵੀ ਸੰਗਤ ਲਈ ਆਕਰਸ਼ਣ ਦਾ ਕੇਂਦਰ ਬਣੇ। ਇਸੇ ਦੌਰਾਨ

ਸ਼੍ਰੋਮਣੀ ਕਮੇਟੀ ਪ੍ਰਧਾਨ ਭਾਈ ਗੋਬਿੰਦ ਸਿੰਘ ਲੌਂਗੋਵਾਲ ਨੇ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਵਿਖੇ ਨਤਮਸਤਕ ਹੋ ਕੇ ਸ਼ਰਧਾ ਪ੍ਰਗਟਾਈ, ਜਿਨ੍ਹਾਂ ਨੂੰ ਮੁੱਖ ਗ੍ਰੰਥੀ ਸਿੰਘ ਸਾਹਿਬ ਗਿਆਨੀ ਜਗਤਾਰ ਸਿੰਘ ਨੇ ਗੁਰੂ ਬਖ਼ਸ਼ਿਸ਼ ਸਿਰੋਪਾਓ ਦੇ ਕੇ ਸਨਮਾਨਿਤ ਕੀਤਾ। ਇਸ ਤੋਂ ਇਲਾਵਾ ਤਖ਼ਤ ਸ੍ਰੀ ਕੇਸਗੜ੍ਹ ਸਾਹਿਬ ਦੇ ਜਥੇਦਾਰ ਗਿਆਨੀ ਰਘਬੀਰ ਸਿੰਘ, ਤਖ਼ਤ ਸ੍ਰੀ ਪਟਨਾ ਸਾਹਿਬ ਦੇ ਜਥੇਦਾਰ ਗਿਆਨੀ ਰਣਜੀਤ ਸਿੰਘ ਗੌਹਰ-ਏ-ਮਸਕੀਨ ਸਮੇਤ ਆਦਿ ਸ਼ਖ਼ਸੀਅਤਾਂ ਨੇ ਵੀ ਗੁਰੂ ਸਾਹਿਬ ਦੇ ਪਾਵਨ ਦਰਬਾਰ ਵਿਖੇ ਹਾਜ਼ਰੀ ਭਰੀ।

ਅਲੌਕਿਕ ਰਾਗ ਤੇ ਪੜਤਾਲ ਗਾਇਨ ਕੀਰਤਨ ਸਮਾਗਮ- ਇਸ ਤੋਂ ਪਹਿਲਾਂ ਰਾਤ ਨੂੰ ਗੁਰਦੁਆਰਾ ਸ੍ਰੀ ਮੰਜੀ ਸਾਹਿਬ ਦੀਵਾਨ ਹਾਲ ਵਿਖੇ ਅਲੌਕਿਕ ਰਾਗ ਤੇ ਪੜਤਾਲ ਗਾਇਨ ਕੀਰਤਨ ਸਮਾਗਮ ਕਰਵਾਇਆ ਗਿਆ। ਇਸ ਮੌਕੇ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਦੇ ਮੁੱਖ ਗ੍ਰੰਥੀ ਸਿੰਘ ਸਾਹਿਬ ਗਿਆਨੀ ਜਗਤਾਰ ਸਿੰਘ, ਸ਼੍ਰੋਮਣੀ ਕਮੇਟੀ ਦੇ ਪ੍ਰਧਾਨ ਭਾਈ ਗੋਬਿੰਦ ਸਿੰਘ ਲੌਂਗੋਵਾਲ, ਤਖ਼ਤ ਸ੍ਰੀ ਕੇਸਗੜ੍ਹ ਸਾਹਿਬ ਦੇ ਜਥੇਦਾਰ ਗਿਆਨੀ ਰਘਬੀਰ ਸਿੰਘ, ਦਲ ਬਾਬਾ ਬਿਧੀ ਚੰਦ ਸੰਪਰਦਾ ਦੇ ਮੁਖੀ ਬਾਬਾ ਅਵਤਾਰ ਸਿੰਘ ਸੁਰਸਿੰਘ, ਗਿਆਨੀ ਮਾਨ ਸਿੰਘ, ਗਿਆਨੀ ਬਲਵਿੰਦਰ ਸਿੰਘ, ਗਿਆਨੀ ਮੋਹਨ ਸਿੰਘ, ਗਿਆਨ ਜਸਵਿੰਦਰ ਸਿੰਘ, ਗਿਆਨੀ ਜੋਗਿੰਦਰ ਸਿੰਘ ਵੇਦਾਂਤੀ ਸਮੇਤ ਵੱਡੀ ਗਿਣਤੀ ਪ੍ਰਮੁੱਖ ਸ਼ਖ਼ਸੀਅਤਾਂ ਨੇ ਸ਼ਮੂਲੀਅਤ ਕੀਤੀ।

ਸਮਾਗਮ ਦੌਰਾਨ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਦੇ ਹੈੱਡ ਗ੍ਰੰਥੀ ਸਿੰਘ ਸਾਹਿਬ ਗਿਆਨੀ ਜਗਤਾਰ ਸਿੰਘ ਨੇ ਸੰਗਤਾਂ ਨੂੰ ਸ੍ਰੀ ਗੁਰੂ ਰਾਮਦਾਸ ਜੀ ਦੇ ਪ੍ਰਕਾਸ਼ ਪੁਰਬ ਦੀ ਵਧਾਈ ਦਿੰਦਿਆਂ ਬਾਣੀ ਅਤੇ ਬਾਣੇ ਨਾਲ ਜੁੜਨ ਦੀ ਪ੍ਰੇਰਣਾ ਕੀਤੀ। ਇਸ ਮੌਕੇ ਉਨ੍ਹਾਂ ਸ੍ਰੀ ਗੁਰੂ ਰਾਮਦਾਸ ਜੀ ਵੱਲੋਂ ਸ੍ਰੀ ਅੰਮ੍ਰਿਤਸਰ ਦੀ ਸਥਾਪਨਾ ਦੇ ਇਤਿਹਾਸ ਨੂੰ ਵੀ ਸੰਗਤਾਂ ਨਾਲ ਸਾਂਝਾ ਕੀਤਾ। ਇਸ ਦੌਰਾਨ ਸਿੰਘ ਸਾਹਿਬ ਗਿਆਨੀ ਜਗਤਾਰ ਸਿੰਘ ਅਤੇ ਸ਼੍ਰੋਮਣੀ ਕਮੇਟੀ ਦੇ ਪ੍ਰਧਾਨ ਭਾਈ ਗੋਬਿੰਦ ਸਿੰਘ ਲੌਂਗੋਵਾਲ ਨੇ ਪੁੱਜੀਆਂ ਸ਼ਖ਼ਸੀਅਤਾਂ ਨੂੰ ਗੁਰੂ ਬਖ਼ਸ਼ਿਸ ਸਿਰੋਪਾਓ ਦੇ ਕੇ ਨਿਵਾਜਿਆ। ਕੀਰਤਨ ਦਰਬਾਰ ਦੌਰਾਨ ਭਾਈ ਰਵਿੰਦਰ ਸਿੰਘ, ਭਾਈ ਗੁਰਮੀਤ ਸਿੰਘ ਸ਼ਾਂਤ, ਡਾ. ਗੁਰਨਾਮ ਸਿੰਘ, ਭਾਈ ਮਨਿੰਦਰ ਸਿੰਘ, ਭਾਈ ਕੁਲਦੀਪ ਸਿੰਘ, ਭਾਈ ਰਣਧੀਰ ਸਿੰਘ, ਡਾ. ਗੁਰਿੰਦਰ ਸਿੰਘ ਬਟਾਲਾ, ਭਾਈ ਅਵਤਾਰ ਸਿੰਘ ਹੁਸ਼ਿਆਰਪੁਰ, ਭਾਈ ਦਵਿੰਦਰ ਸਿੰਘ, ਡਾ. ਅਲੰਕਾਰ ਸਿੰਘ, ਭਾਈ ਜਸਪਿੰਦਰ ਸਿੰਘ, ਭਾਈ ਹਰਜੋਤ ਸਿੰਘ ਜ਼ਖ਼ਮੀ ਦੇ ਰਾਗੀ ਜਥਿਆਂ ਸਮੇਤ ਸ਼ਹੀਦ ਸਿੱਖ ਮਿਸ਼ਨਰੀ ਕਾਲਜ ਦੇ ਵਿਦਿਆਰਥੀਆਂ ਨੇ ਵੱਖ-ਵੱਖ ਰਾਗਾਂ ਵਿਚ ਕੀਰਤਨ ਕਰਕੇ ਵਿਸਮਾਦੀ ਮਾਹੌਲ ਨਾਲ ਜੋੜਿਆ।

ਪ੍ਰਕਾਸ਼ ਪੁਰਬ ਮੌਕੇ ਸ੍ਰੀ ਅਕਾਲ ਤਖ਼ਤ ਸਾਹਿਬ ਤੋਂ ਨਗਰ ਕੀਰਤਨ ਸਜਾਇਆ- ਚੌਥੇ ਪਾਤਸ਼ਾਹ ਸ੍ਰੀ ਗੁਰੂ ਰਾਮਦਾਸ ਜੀ ਦੇ ਪ੍ਰਕਾਸ਼ ਪੁਰਬ ਸਮਾਗਮਾਂ ਦੇ ਮੱਦੇਨਜ਼ਰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਧਾਰਮਿਕ ਸਭਾ-ਸੁਸਾਇਟੀਆਂ ਅਤੇ ਸੰਗਤਾਂ ਦੇ ਸਹਿਯੋਗ ਨਾਲ ਵਿਸ਼ਾਲ ਨਗਰ ਕੀਰਤਨ ਸਜਾਇਆ ਗਿਆ। ਨਗਾਰਿਆਂ, ਜੈਕਾਰਿਆਂ ਅਤੇ ਨਰਸਿੰਙਿਆਂ ਦੀ ਗੂੰਜ ਵਿਚ ਨਗਰ ਕੀਰਤਨ ਦੀ ਆਰੰਭਤਾ ਸ੍ਰੀ ਅਕਾਲ ਤਖ਼ਤ ਸਾਹਿਬ ਤੋਂ ਅਰਦਾਸ ਉਪਰੰਤ ਹੋਈ। ਇਸ ਮੌਕੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪਾਵਨ ਸਰੂਪ ਪਾਲਕੀ ਸਾਹਿਬ ਵਿਚ ਸੁਸ਼ੋਭਿਤ ਕਰਨ ਦੀ ਸੇਵਾ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਦੇ ਮੁੱਖ ਗ੍ਰੰਥੀ ਸਿੰਘ ਸਾਹਿਬ ਗਿਆਨ ਜਗਤਾਰ ਸਿੰਘ ਨੇ ਨਿਭਾਈ। ਸੰਗਤਾਂ ਨੇ ਸਤਿਨਾਮ ਵਾਹਿਗੁਰੂ ਦਾ ਜਾਪ ਕਰਦਿਆਂ ਚੌਥੇ ਪਾਤਸ਼ਾਹ ਜੀ ਪ੍ਰਤੀ ਸ਼ਰਧਾ ਦਾ ਪ੍ਰਗਟਾਵਾ ਕੀਤਾ ਅਤੇ ਨਗਰ ਕੀਰਤਨ ਦੇ ਸਤਿਕਾਰ 'ਚ ਪੁਲਿਸ ਬੈਂਡ ਨੇ ਵੀ ਸ਼ਮੂਲੀਅਤ ਕੀਤੀ। ਨਗਰ ਕੀਰਤਨ ਦੌਰਾਨ ਹਵਾਈ ਜਹਾਜ਼ ਦੁਆਰਾ ਕੀਤੀ ਗਈ ਫੁੱਲਾਂ ਦੀ ਵਰਖਾ ਸੰਗਤਾਂ ਲਈ ਖਿੱਚ ਦਾ ਕੇਂਦਰ ਬਣੀ ਰਹੀ। ਨਗਰ ਕੀਰਤਨ ਦੇ ਸਾਰੇ ਰਸਤੇ ਸੰਗਤਾਂ ਵੱਲੋਂ ਭਰਵਾਂ ਸਵਾਗਤ ਕੀਤਾ ਗਿਆ। ਇਸ ਦੌਰਾਨ ਵੱਖ-ਵੱਖ ਸਭਾ-ਸੁਸਾਇਟੀਆਂ ਦੇ ਨੁਮਾਇੰਦਿਆਂ ਅਤੇ ਸੰਗਤਾਂ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਰੁਮਾਲਾ ਸਾਹਿਬ ਭੇਟ ਕੀਤੇ ਅਤੇ ਪੰਜ ਪਿਆਰੇ ਅਤੇ ਨਿਸ਼ਾਨਚੀ

ਸਿੰਘਾਂ ਨੂੰ ਸਿਰੋਪਾਓ ਦੇ ਕੇ ਨਿਵਾਜਿਆ। ਇਸ ਤੋਂ ਇਲਾਵਾ ਸ਼੍ਰੋਮਣੀ ਕਮੇਟੀ ਦੇ ਸਮੂਹ ਮੁਲਾਜ਼ਮਾਂ ਨੇ ਦਸਤਾਰਾਂ ਤੇ ਧੰਨ ਸ੍ਰੀ ਗੁਰੂ ਰਾਮਦਾਸ ਜੀ ਲਿਖੀਆਂ ਪੱਟੀਆਂ ਸਜ਼ਾ ਕੇ ਨਗਰ ਕੀਰਤਨ ਵਿਚ ਹਾਜ਼ਰੀ ਭਰੀ। ੨ ਨਵੰਬਰ

■

# ਗੁਰਦੁਆਰਾ ਪ੍ਰਬੰਧਕ ਸੁਚੇਤ ਹੋਣ

ਗੁਰਦੁਆਰਿਆਂ ਵਿਚ ਬਿਜਲੀ ਦੇ ਸਰਕਟ ਸ਼ਾਰਟ ਹੋਣ ਕਾਰਨ ਅੱਗਾਂ ਲੱਗਣ ਦੀਆਂ ਦੁੱਖਦਾਈ ਘਟਨਾਵਾਂ ਕਾਰਨ ਹੋਰ ਨੁਕਸਾਨ ਦੇ ਨਾਲ-ਨਾਲ ਕਈ ਵਾਰ ਸਾਹਿਬ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪਾਵਨ ਸਰੂਪ ਵੀ ਅਗਨ ਭੇਟ ਹੋ ਜਾਂਦੇ ਹਨ। ਗੁਰਦੁਆਰਿਆਂ ਵਿਚ ਸ਼ਰਧਾ-ਵੱਸ ਕਈ ਤਰ੍ਹਾਂ ਦੇ ਸਜਾਵਟੀ ਲੈਂਪ, ਬਿਜਲੀ ਦੀਆਂ ਲੜੀਆਂ ਆਦਿ ਲਗਾਈਆਂ ਜਾਂਦੀਆਂ ਹਨ, ਜਿਨ੍ਹਾਂ ਦੀਆਂ ਤਾਰਾਂ ਦੇ ਜੋੜ ਉਚਿਤ ਢੰਗ ਨਾਲ ਨਹੀਂ ਲਗਾਏ ਜਾਂਦੇ। ਸਰਕਟ ਸ਼ਾਰਟ ਹੋਣ ਕਾਰਨ ਜਦ ਕੋਈ ਦੁੱਖਦਾਈ ਘਟਨਾ ਵਾਪਰ ਜਾਂਦੀ ਹੈ ਤਾਂ ਬੇਵੱਸੀ ਜ਼ਾਹਿਰ ਕਰ ਕੇ ਛੁਟਕਾਰਾ ਪਾਉਣ ਦਾ ਯਤਨ ਕੀਤਾ ਜਾਂਦਾ ਹੈ ਜਾਂ ਫਿਰ ਕਈ ਵਾਰ ਅਣਗਹਿਲੀ ਨੂੰ ਛੁਪਾਉਣ ਲਈ ਕਿਸੇ ਨਾ ਕਿਸੇ 'ਤੇ ਸ਼ੱਕ ਦੀ ਸੂਈ ਟਿਕਾ ਦਿੱਤੀ ਜਾਂਦੀ ਹੈ, ਜੋ ਉਚਿਤ ਨਹੀਂ। ਗੁਰੂ-ਘਰਾਂ ਦੇ ਪ੍ਰਬੰਧਕਾਂ ਨੂੰ ਨਿਮਰਤਾ ਪੂਰਵਕ ਅਪੀਲ ਕੀਤੀ ਜਾਂਦੀ ਹੈ ਕਿ ਗੁਰਦੁਆਰਾ ਸਾਹਿਬ ਅੰਦਰ ਏ.ਸੀ., ਕੂਲਰ, ਪੱਖੇ, ਲਾਈਟਾਂ, ਧੂਫ, ਦੀਵਾ-ਬੱਤੀ ਆਦਿ ਤਦ ਤੱਕ ਹੀ ਜਾਰੀ ਰੱਖਣਾ ਚਾਹੀਦਾ ਹੈ ਜਦ ਤਕ ਕੋਈ ਨਿਗਰਾਨੀ ਵਾਲਾ ਹਾਜ਼ਰ ਹੋਵੇ। ਗੁਰਦੁਆਰਾ ਸਾਹਿਬ ਦੇ ਕਿਵਾੜ ਬੰਦ ਕਰਨ ਸਮੇਂ ਜਾਂ ਬਾਹਰ ਜਾਣ ਸਮੇਂ ਬਿਜਲਈ ਉਪਕਰਣ, ਧੂਫ, ਦੀਵਾਬੱਤੀ ਬੰਦ ਕਰਕੇ ਜਾਣਾ ਚਾਹੀਦਾ ਹੈ। ਗੁਰਦੁਆਰੇ ਅੰਦਰ ਬਿਜਲੀ ਦੀਆਂ ਤਾਰਾਂ ਸਮੇਤ ਸਮੁੱਚੀ ਫਿਟਿੰਗ ਆਦਿ ਉਚਿਤ ਢੰਗ ਨਾਲ ਕੀਤੀ ਜਾਵੇ। ਸੁਖ-ਆਸਣ ਵਾਲੇ ਪਲੰਘ ਨਾਲ ਬਿਜਲੀ ਦੇ ਬੱਲਬ, ਪੱਖੇ ਜਾਂ ਹੋਰ ਕਿਸੇ ਯੰਤਰ ਦੀ ਫਿਟਿੰਗ ਨਾ ਕੀਤੀ ਜਾਵੇ। ਜ਼ਿਆਦਾ ਗਰਮੀ, ਤੇਜ਼ ਹਵਾਵਾਂ ਅਤੇ ਹਨ੍ਹੇਰੀਆਂ ਆਦਿ ਚੱਲਣ ਸਮੇਂ ਅਕਸਰ ਤਾਰਾਂ ਸ਼ਾਰਟ ਹੋਣ ਦਾ ਡਰ ਬਣਿਆ ਰਹਿੰਦਾ ਹੈ। ਗੁਰਦੁਆਰਾ ਸਾਹਿਬਾਨ ਦੇ ਪ੍ਰਬੰਧਕ, ਗ੍ਰੰਥੀ ਸਿੰਘ ਅਤੇ ਸੇਵਾਦਾਰ ਉਪਰੋਕਤ ਦਿੱਤੇ ਸੁਝਾਵਾਂ ਨੂੰ ਅਮਲ 'ਚ ਲਿਆ ਕੇ ਗੁਰੂ ਸਾਹਿਬ ਦੇ ਅਦਬ-ਸਤਿਕਾਰ ਨੂੰ ਯਕੀਨੀ ਬਣਾਉਣ।

**ਸਕੱਤਰ,**

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ।

 ੴ ਵਾਹਿਗੁਰੂ ਜੀ ਕੀ ਫਤਹ॥ 

**ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀ ਅੰਤ੍ਰਿੰਗ ਕਮੇਟੀ ਦੀ ਇਕੱਤਰਤਾ ਮਿਤੀ 26-10-2020 ( 10 ਕੱਤਕ ਸੰਮਤ ਨਾਨਕਸ਼ਾਹੀ 552) ਦੇ ਮਤਾ ਨੰਬਰ 526 ਦੀ ਨਕਲ:-**

ਸ਼੍ਰੋਮਣੀ ਗੁ:ਪ੍ਰ:ਕਮੇਟੀ, ਸ੍ਰੀ ਅੰਮ੍ਰਿਤਸਰ ਸਾਹਿਬ ਦੀ ਅੱਜ ਦੀ ਅੰਤ੍ਰਿੰਗ ਕਮੇਟੀ ਦੀ ਇਕੱਤਰਤਾ ਸਿੱਖ ਪੰਥ ਦੇ ਵਿਦਵਾਨ, ਪ੍ਰਬੁਧ ਵਿਆਖਿਆਕਾਰ, ਗੁਰਮੁਖ ਸ਼ਖ਼ਸੀਅਤ ਗਿਆਨੀ ਸੁਖਜਿੰਦਰ ਸਿੰਘ ਜੀ ਗ੍ਰੰਥੀ, ਸੱਚਖੰਡ ਸ੍ਰੀ ਹਰਿਮੰਦਰ ਸਾਹਿਬ, ਸ੍ਰੀ ਦਰਬਾਰ ਸਾਹਿਬ, ਸ੍ਰੀ ਅੰਮ੍ਰਿਤਸਰ ਸਾਹਿਬ ਦੇ ਅਕਾਲ ਚਲਾਣੇ 'ਤੇ ਗਹਿਰੇ ਦੁੱਖ ਦਾ ਇਜ਼ਹਾਰ ਕਰਦੀ ਹੈ। ਗਿਆਨੀ ਸੁਖਜਿੰਦਰ ਸਿੰਘ ਜੀ ਦੇ ਸਦੀਵੀ ਵਿਛੋੜਾ ਦੇ ਜਾਣ ਨਾਲ ਉਨ੍ਹਾਂ ਦੇ ਪਰਿਵਾਰ, ਸੱਜਣਾਂ, ਮਿੱਤਰਾਂ-ਸਨੇਹੀਆਂ ਤੇ ਪੰਥ ਨੂੰ ਨਾ ਪੂਰਾ ਹੋਣ ਵਾਲਾ ਘਾਟਾ ਹੀ ਨਹੀਂ ਪਿਆ ਸਗੋਂ ਸਮੁੱਚੀ ਸਿੱਖ ਕੌਮ ਅਤੇ ਵਿਸ਼ਵ ਵਿਆਪੀ ਪੰਜਾਬੀ ਭਾਈਚਾਰਾ ਨਾ ਪੂਰੀ ਹੋਣ ਵਾਲੀ ਘਾਟ ਮਹਿਸੂਸ ਕਰ ਰਿਹਾ ਹੈ।

ਗਿਆਨੀ ਸੁਖਜਿੰਦਰ ਸਿੰਘ ਜੀ ਵੱਲੋਂ ਮੁੱਖ-ਗ੍ਰੰਥੀ, ਸ੍ਰੀ ਦਰਬਾਰ ਸਾਹਿਬ, ਤਰਨ ਤਾਰਨ ਅਤੇ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ, ਸ੍ਰੀ ਦਰਬਾਰ ਸਾਹਿਬ, ਸ੍ਰੀ ਅੰਮ੍ਰਿਤਸਰ ਸਾਹਿਬ ਵਿਖੇ ਬਤੌਰ ਗ੍ਰੰਥੀ ਵਜੋਂ ਨਿਭਾਈਆਂ ਪੰਥਕ ਸੇਵਾਵਾਂ ਅਤੇ ਵਿਦਵਾਨ ਬੁਲਾਰੇ ਵਜੋਂ ਸਿੱਖ ਧਰਮ ਦੇ ਪ੍ਰਚਾਰ-ਪ੍ਰਸਾਰ ਲਈ ਪਾਏ ਬਹੁਮੁੱਲੇ ਯੋਗਦਾਨ ਦੀ ਅੱਜ ਦੀ ਅੰਤ੍ਰਿੰਗ ਕਮੇਟੀ ਦੀ ਇਕੱਤਰਤਾ ਭਰਪੂਰ ਪ੍ਰਸ਼ੰਸਾ ਕਰਦੀ ਹੈ।

ਅੱਜ ਦੀ ਅੰਤ੍ਰਿੰਗ ਕਮੇਟੀ ਦੀ ਇਕੱਤਰਤਾ ਅਕਾਲ ਪੁਰਖ ਦੇ ਚਰਨਾਂ ਵਿੱਚ ਅਰਦਾਸ-ਬੇਨਤੀ ਕਰਦੀ ਹੈ ਕਿ ਸੱਚੇ ਪਾਤਸ਼ਾਹ ਗਿਆਨੀ ਸੁਖਜਿੰਦਰ ਸਿੰਘ ਜੀ ਦੀ ਵਿਛੜੀ ਰੂਹ ਨੂੰ ਆਪਣੇ ਚਰਨਾਂ ਵਿੱਚ ਸਦੀਵੀ ਕਾਲ ਲਈ ਨਿਵਾਸ ਬਖਸ਼ਣ, ਪਿਛੇ ਪੰਥ, ਪਰਿਵਾਰ ਅਤੇ ਸੱਜਣ ਸਨੇਹੀਆਂ ਨੂੰ ਭਾਣਾ ਮੰਨਣ ਦਾ ਬਲ ਪ੍ਰਦਾਨ ਕਰਨ।

---

ਦਫਤਰ:-**ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ,**

ਤੇਜਾ ਸਿੰਘ ਸਮੁੰਦਰੀ ਹਾਲ, ਸ੍ਰੀ ਅੰਮ੍ਰਿਤਸਰ।

ਨੰਬਰ 23358

ਮਿਤੀ 30-10-2020

ਉਤਾਰਾ:
1. ਸਕੱਤਰ ਸਾਹਿਬ (ਨਿੱਜੀ ਸਕੱਤਰ-ਪ੍ਰਧਾਨ ਸਾਹਿਬ), ਸ਼੍ਰੋਮਣੀ ਗੁ:ਪ੍ਰ:ਕਮੇਟੀ।
2. ਇੰਚਾਰਜ ਜੀ (ਰੀਕਾਰਡ ਬ੍ਰਾਂਚ), ਸ਼੍ਰੋਮਣੀ ਗੁ:ਪ੍ਰ:ਕਮੇਟੀ।
3. ਇੰਚਾਰਜ ਜੀ ਪਬਲੀਸਿਟੀ, ਸ਼੍ਰੋਮਣੀ ਗੁ:ਪ੍ਰ:ਕਮੇਟੀ।
4. ਸਬੰਧਤਾਂ ਨੂੰ

**(ਮਹਿੰਦਰ ਸਿੰਘ)**
**ਸਕੱਤਰ,**
ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ
ਸ੍ਰੀ ਅੰਮ੍ਰਿਤਸਰ ਸਾਹਿਬ।


ੴ ਵਾਹਿਗੁਰੂ ਜੀ ਕੀ ਫਤਹ॥


**ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀ ਅੰਤ੍ਰਿੰਗ ਕਮੇਟੀ ਦੀ ਇਕੱਤਰਤਾ ਮਿਤੀ 26-10-2020 ( 10 ਕੱਤਕ ਸੰਮਤ ਨਾਨਕਸ਼ਾਹੀ 552) ਦੇ ਮਤਾ ਨੰਬਰ 527 ਦੀ ਨਕਲ:-**

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀ ਅੰਤ੍ਰਿੰਗ ਕਮੇਟੀ ਦੀ ਅੱਜ ਦੀ ਇਕੱਤਰਤਾ ਸ੍ਰੀ ਦਰਬਾਰ ਸਾਹਿਬ ਸਮੂਹ ਵਿਖੇ ਤੇਜਾ ਸਿੰਘ ਸਮੁੰਦਰੀ ਹਾਲ ਦੇ ਸਾਹਮਣੇ ਧਰਨੇ 'ਤੇ ਬੈਠੇ ਵਿਅਕਤੀਆਂ ਵੱਲੋਂ ਸ਼੍ਰੋਮਣੀ ਗੁ:ਪ੍ਰ: ਕਮੇਟੀ ਮੁਲਾਜ਼ਮਾਂ 'ਤੇ ਕੀਤੇ ਗਏ ਜਾਨਲੇਵਾ ਹਮਲੇ ਦੀ ਸਖ਼ਤ ਸ਼ਬਦਾਂ ਵਿਚ ਨਿਖੇਧੀ ਕਰਦੀ ਹੈ। ਸ਼੍ਰੋਮਣੀ ਕਮੇਟੀ ਸਿੱਖ ਪੰਥ ਦੀ ਸਿਰਮੌਰ ਧਾਰਮਿਕ ਸੰਸਥਾ ਹੈ, ਜੋ ਵੱਡੀਆਂ ਕੁਰਬਾਨੀਆਂ ਤੋਂ ਬਾਅਦ ਹੋਂਦ ਵਿਚ ਆਈ। ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਸਮੁੱਚੀ ਮਨੁੱਖਤਾ ਦੇ ਅਧਿਆਤਮਿਕ ਕੇਂਦਰ ਹਨ, ਇਹ ਧਰਨੇ ਲਗਾਉਣ ਵਾਲੀ ਜਗ੍ਹਾ ਨਹੀਂ ਹੈ। ਧਰਨਾਕਾਰੀਆਂ ਨੇ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਦੀ ਮਰਯਾਦਾ ਵਿਚ ਖਲਲ ਪਾਇਆ, ਜਿਸ ਦੀ ਸਖ਼ਤ ਨਿੰਦਾ ਕੀਤੀ ਜਾਂਦੀ ਹੈ।

ਧਰਨਾਕਾਰੀਆਂ ਵੱਲੋਂ ਕੀਤੇ ਗਏ ਹਮਲੇ ਦੌਰਾਨ ਸ਼੍ਰੋਮਣੀ ਕਮੇਟੀ ਦੇ ਮੁਲਾਜ਼ਮਾਂ ਨੇ ਬਚਾਅ ਪੱਖ ਵਿਚ ਜਿਸ ਸਹਿਣਸ਼ੀਲਤਾ ਦਾ ਪ੍ਰਗਟਾਵਾ ਕੀਤਾ, ਉਸ ਲਈ ਅੰਤ੍ਰਿੰਗ ਕਮੇਟੀ ਮੁਲਾਜ਼ਮਾਂ ਦੀ ਸ਼ਲਾਘਾ ਕਰਦੀ ਹੈ। ਮੁਲਾਜ਼ਮਾਂ ਨੇ ਪੰਥਕ ਸੰਸਥਾ ਲਈ ਆਪਣੇ ਫ਼ਰਜ਼ਾਂ ਦੀ ਬਾਖੂਬੀ ਸੇਵਾ ਨਿਭਾਈ ਹੈ। ਧਰਨਾਕਾਰੀ ਜਿਸ ਮਾਮਲੇ ਨੂੰ ਲੈ ਕੇ ਜਾਣਬੁੱਝ ਕੇ ਸ੍ਰੀ ਦਰਬਾਰ ਸਾਹਿਬ ਦਾ ਮਾਹੌਲ ਖਰਾਬ ਕਰ ਰਹੇ ਸਨ, ਉਸ ਬਾਰੇ ਅੰਤ੍ਰਿੰਗ ਕਮੇਟੀ ਇਕ ਵਾਰ ਫਿਰ ਸਪੱਸ਼ਟ ਕਰਦੀ ਹੈ ਕਿ ਸ੍ਰੀ ਅਕਾਲ ਤਖ਼ਤ ਸਾਹਿਬ ਦੀ ਸਰਪ੍ਰਸਤੀ ਹੇਠ ਡਾ. ਈਸ਼ਰ ਸਿੰਘ ਵਾਲੇ ਜਾਂਚ ਕਮਿਸ਼ਨ ਦੀ ਰਿਪੋਰਟ ਅਨੁਸਾਰ ਦੋਸ਼ੀ ਪਾਏ ਗਏ ਹਰ ਮੁਲਾਜ਼ਮ 'ਤੇ ਸਖ਼ਤ ਕਾਰਵਾਈ ਕੀਤੀ ਗਈ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਮਾਮਲੇ ਵਿਚ ਸਿੱਖ ਸੰਸਥਾ ਸ਼੍ਰੋਮਣੀ ਕਮੇਟੀ ਨੇ ਕਿਸੇ ਨੂੰ ਵੀ ਬਖ਼ਸ਼ਿਆ ਨਹੀਂ ਹੈ।

---

ਦਫਤਰ:-**ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ,**

ਤੇਜਾ ਸਿੰਘ ਸਮੁੰਦਰੀ ਹਾਲ, ਸ੍ਰੀ ਅੰਮ੍ਰਿਤਸਰ।

ਨੰਬਰ 23359

ਮਿਤੀ 30-10-2020

ਉਤਾਰਾ: 1. ਸਕੱਤਰ ਸਾਹਿਬ (ਨਿੱਜੀ ਸਕੱਤਰ-ਪ੍ਰਧਾਨ ਸਾਹਿਬ), ਸ਼੍ਰੋਮਣੀ ਗੁ:ਪ੍ਰ:ਕਮੇਟੀ।
2. ਇੰਚਾਰਜ ਜੀ (ਰੀਕਾਰਡ ਬ੍ਰਾਂਚ), ਸ਼੍ਰੋਮਣੀ ਗੁ:ਪ੍ਰ:ਕਮੇਟੀ।
3. ਇੰਚਾਰਜ ਜੀ ਪਬਲੀਸਿਟੀ, ਸ਼੍ਰੋਮਣੀ ਗੁ:ਪ੍ਰ:ਕਮੇਟੀ।

**(ਮਹਿੰਦਰ ਸਿੰਘ)**
**ਸਕੱਤਰ,**
ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ
ਸ੍ਰੀ ਅੰਮ੍ਰਿਤਸਰ ਸਾਹਿਬ।

# DAYS COMMEMORATING HISTORICAL EVENTS
## (16th November to 15th December)

| | |
|---|---|
| 16 November | Sri Guru Gobind Singh ji reached to Anandpur Sahib from Paonta Sahib. (16-11-1688) |
| 17 November | (a) Baba Budha Ji passed away at Ramdas, a town of Sri Amritsar. (17-11-1631) |
| | (b) Cremation ceremony of the Head of Sri Guru Teg Bahadur Sahib held at Sri Anandpur Sahib. (17-11-1675) |
| | (c) The first election of SGPC held. (17-11-1920) |
| 18 November | (a) Sikhs got success in Guru Ka Bagh Morcha. (18-11-1922) |
| | (b) SGPC declared Damdama Sahib (Talwandi Sabo) as the fifth Takhat Sahib of Sikhs. (18-11-1966) |
| 19 November | (a) Maharaja Ranjit Singh seized Peshawar. (19-11-1818) |
| | (b) Sikhs liberated Gurdwara Panja Sahib (Hassan Abdal) under the command of Jathedar Kartar Singh Jhabbar (19-11-1920) |
| 22 November | Battle of Ram Nagar between the Sikhs and the British.(22-11-1848) |
| 24 November | (a) Sri Guru Arjan Dev ji laid down the foundation stone of Kartarpur, District Jalandhar. (24-11-1594) |
| | (b) Sikhs launched a march at Delhi against Nehru's remarks about Sikhs. (24-11-1960) |
| 25 November | Silver Jubilee Conference of Akali Dal held at Jandiala (Jalandhar) and opposed the demand of Pakistan. (25-11-1944) |
| 26 November | Sikh leaders rejected new constitution of India and refused to sign. (26-11-1949) |
| 28 November | Indian Government stated that 2239 Sikh soldiers had been Court martialled for raising voice against Operation Blue Star in 1984. 98 Sikh soldiers were dismissed from service under accusations of betrayal. (28-11-1985) |
| 3 December | Bhai Maharaj Singh planned to attack on cantonements at Jallandhar and Hoshiarpur. (3-12-1849) |
| 4 December | The Sikh raised Pro-Punjabi Suba slogans at Nehru's rally in Rajpura, 15 Sikhs were arrested. (4-12-1960) |

| | |
|---|---|
| 7 December | Baba Banda Singh Bahadur along with his 700 companions were arrested and taken to Delhi. (7-12-1715) |
| 8 December | Central Sikh League formed at Lahore. (8-12-1919) |
| 11 December | Akali Dal appointed a committee to draft the policies of the 'Dal' in the changed circumstances. This very committee drafted the famous Anandpur Sahib Resolution. (11-12-1972) |
| 12 December | (a) Ahmed Shah Abdali left for his country after humiliating defeat from Sikhs in Punjab. Kabuli Mal appointed as Governor of Punjab and Sikhs became de facto ruler of their homeland. |
| (12-12-1762) | (b) 53 Mahants gathered at Amritsar and decided to oppose the Sikh Gurdwara Reform movement. (12-12-1920) |

■

## *Appeal*

*The devotees are requested to bring the 'PAVAN BIRS' of Sri Guru Granth Sahib (Old ones for SANSKAR) to Sri Guru Granth Sahib Bhawan, Gurdwara Ramsar Sahib complex near Gurdwara Shaheed Ganj Baba Deep Singh Ji Shaheed, Sri Amritsar Sahib only instead of Sri Akal Takhat Sahib. This has been decided to facilitate the SANGAT as New Birs of Sri Guru Granth Sahib are available at the same venue.*

***-Guru Panth Da Das-***

***Secretary,***
***Shiromani Gurdwara Parbandhak Committee,***
***Sri Amritsar Sahib***

**In continuation with the last edition:**

# Sri Guru Gobind Singh's Literary Activities -Dasam Granth

*-S. Surjit Singh 'Gandhi'*

**We are taking pleasure while publishing these contents from the book *'History of the Sikh Gurus'* by *S. Surjit Singh Gandhi* former Head of Sikh History Research Board (SGPC).**

## Akal Ustat

Akal Ustat is the best work of the Guru both from the point of view of subject-matter and literary qualities. Akal Ustat means 'Praise of the immortal'. This composition is undoubtedily the creation of the Guru himself and the doubt if it has been raised by any scholar is unfounded. The Guru envisions God as supreme in all respects, uses all types of epithets to praise Him. One can find negative the same i.e. to say that God was all supreme. The new thing which strikes one while scrutinising the composition is that God has been addressed as Sarbloh, Sarab Kal, Mahaloh, Kharag-ketu- Having sword-on-His banner, Asipni- having in a mood-in-His Hand, that so early in the Granth commences the war cult.

In Akal Ustat the Guru touches varied topics. He makes copious use of Indian mythology but mythological figures and events in his hands are transformed into living characters engaged in the work of shaping the true spirit according to the plans of the Guru. He is careful lest he should be misunderstood as upholding by Hindu practices and this being so, he strikes upon them with force and extraordinary vigour. The Guru also touches upon the topic of religion in this composition. His religion was the religion of Naam. It is absurd to say that he believed to nationalise God or religion. He clearly and vehemently opposes the idea of the chosen people or a blessed nation.

The Arab of Arabia, The French of France
The Quareshies of Qandhar meditate on the name.

In the 'Akal Ustat' the Guru revealed a close knowledge of the people like the Gurkhas, the Chinesse, the Manchurians, the English people, the Arnesians, the

Georgians and the Romans.

**Gyan Prabodh**

Gyan Prabodh is another ambitious composition which is incomplete. A valuable part is probably lost for ever. In its style and language, it is as perfect and grand as Akal Ustat. Out of 336 verses, 125 give the introduction. At the end of introduction, the Guru gives general plan of the book which to give a progressive evolution or religion in four stages (1) Raj Dharm (religion through political service (2) Dan Dharm (religion of charity) (3) Bhag Dharm (religion through pious life of householder) (4) Moksh Dharm (religion of seeking salvation).

**Sawaiya (Quatrains)**

Sawaiya is four-line stanza. There are thirty-three four lines stanzas in Dasam Granth. They are often recited during the preparation of the Amrit to be used in baptism. The topics of these sawaiyas are the meditation on the name of God, satire on ascetic practices and superstitions, true divinty and false divinty, rapport between the Khalsa and the Guru, and true religion and false religion.

**Shabad Patshahi Das**

There are twelve verses in Dasam Granth known as Shabad Patshahi Das. These verses exhort men to worship only the one God and not His manifestations or His creation "worship none-else except Creator-not even His creation" (155) The true ascetic is to consider his home as the finest and be an udasi at heart; have continance instead of matted hair and instead of uncut finger-nails, daily religious duties, the Name is to be the ashes applied to the body[1]". Minor gods and goddess and images have also been subjected to criticism.

**The Bachittar Natak-Apni Katha**

Bachittar Natak Granth was the name given to Dasam Granth by Bhai Mani Singh. According to the celebrated author of Shabd Murat, it is the name given to Apni Katha, Avtars of Vishnu, Avtars of Brahma, Avtars of Rudra. But somehow this name although wrongly, has been used to denote only 'Apni Katha'. In this composition there are 371 verses. This is very important for a student of history, of sociology, of Indian mythology and of religion. Here is graphic description of Wars of Bhangani and Nadaun, of the mission of the Guru, and of rationale of the martyrdom of Sri Guru Tegh Bahadur ji. A sketchy account of the Guru's early life is also available. In the chapter while recording the events of his past life and dwelling on the mission for which he has been commissioned to this world, he demonstrates the

racial consciousness. The composition is a sort of autobiography written in rhymed verses.

**Shastar Nam Mala Puran**

As the name indicates, the composition gives us the names of weapon of war which are praised as deliverers and protectors. The book runs 1318 verses and covers ninety-one pages in the Granth. Various weapons are given fanciful names. Among the simpler of these are names for arrows-Bow raoring, Sikh piercer, Deer-slayer.[2] Many of these names of weapons are listed in the form of those riddles so dear to the Punjabi heart. These seem to be resolved in somewhat devious ways, for example:

"Think hard and take the sword tarangni (stream). They say ja char (grass eater) then think of the word naik (Lord). At the end say the word Satru (enemy). Lo, Good friend, you have thought of the word meaning tupak (gun)." [3]

"The reason only seems to be that each thing mentioned is the enemy of the next; the grass-eater is the deer (ja is what is produced by the moisture of the stream, char is to graze); the lord and the master of the deer is the tigar, the enemy of tiger is the gun.[4]

There is quite a store of such riddles. The value of these riddles is to keep up the interest of the people in weapons of war.

**Haqayat**

The Haqayat are eleven in number and their language is Persian. The standard of the language used is said to be very good. The stories are not in prose but in verse. The belief is that these stories contain moral instruction for the Emperor Aurangzeb. Most of the stories are the Persian versions of Charitra Pakhiyan as for example Haqayat four is character 52, Haqayat no. 5 is charitar 267, Haqayat nine is charitar 190 and Haqayat 11 is charitar no. 246.

Each of these stories opens with praises of God and ends with a command to the cup-bearer to bring a cup of wine usually green possibly a play on the name of Hari which means 'Green'.[5]

**Zafar Nama**

The Zafar Nama, or Epistle of victory was written at Dina in February 1705 in a reply to the invitation of Aurangzeb to the Guru. The Language used was Persian. It was in rhymes and not in prose. Although it was written in the dark hour of defeat yet it betrayed no such feeling and in fact the title 'Zafarnama' which means 'letter of Victory' symbolises the optimistic spirit of the Guru. The letter is of immense value

for a student of history. It refers to the perfidious behaviour of the Mughal officials, the unequal contest at Chamkaur, the bricking up of the two younger sons of Sri Guru Gobind Singh ji in the walls of Sirhind, the unflinching faith of the Guru in the victory of good. The tone of the letter is of the person who is convinced of the justness of his cause and of winning ultimate victory. Various facets of the Guru's religious faith can also be identified in the letter. It has 111 verses. The Guru reminds Aurangzeb again and again the justice-loving God and the value of the moral principles.

The Guru upbraids Aurangzeb for breaking oath taken on the Quran by his officials on his behalf. This refers to the treachery of his generals in the battle of Sri Anandpur Sahib when, after promising safe conduct to the Guru's forces for leaving the city, they attacked and looted the baggage train, only to find that the Guru had anticipated treachery and filled the baggage sacks with rubbish. He calls the Emperor the Oath Breaker (Paaman-i-Shikan).

**POETIC ART OF SRI GURU GOBIND SINGH JI**

Wrapped in the classical style of his times, his poetry is rich in metaphor, abounding in beauties of sound and overbrimming with poetic niceties of diction and thought.

His metres are as full of variety as the subjects he treats of. He has handled

*Conti....*

with a remarkable efficiency over a hundred and fifty types of metres and forms of Hindi, Persian and Punjabi measures of versification. The bewildening variety of metres is not employed just at random. Each particular metre seems to have been very thoughtfully selected to contribute to the mood of the verse by its own peculiar rhythm.

Words never fail him. His masterly touch seems to transmute the leaden metal of common words into pure gold. At times, he makes use of words, which if taken out of context crumble down to non-sense poly-syllables, yet in their own context, they rather look indispensable. A master of many languages, he always uses the right word at the right place, and he does not care whether it is a Persian or a Sanskrit word, an Arabic or a Punjabi word, a Hindi word or one of his own coinages. In fact, many of his compound words e.g. Raju-ul-Nidhan, or Karman-Karime are a serene comingling of Hindi and Sanskrit and Arabic or Persian like the Sikh culture itself which is a happy admixture of the Aryan and Semitic cultures.

The Guru embelishes his poetry with alliterations apart from making use of

rich imagery and right type of words. The alliterations are never forced upon the verse; nor do they in any instance, impinge upon the Guru decorates its poetry with many other devices as well. The following popular quatrain for example, abounds in anti-theses. In fact, every one of its lines contains ones:

Ever since i held thy lotus feet.

None else my eyes behold

That Ram and that Rahim

The Purans and the Muslim Books

Say much but I need them not

The Simritis, Shastras, Vedas, Many secrets, they profess to have but never do I behold.

Its all thy grace, my saviour All thine, not a whit is more.

Thy 'feet' as against my 'eyes' 'much' as against 'not', 'many' as against 'none' are vivid contrasts building up delightful antitheses.

The Guru's poetry is marked also for its musicalness. The Guru knows which form of music is right for a particular moment. If he is telling you a romantic story (Shringar Rasa), the words will play a mild tinkle of sweet bells. If he is writing and ode describing a battle scene (Vir Rasa) the words will resound the beauty of drums.

If he is versifying a sad mood (Rudra Rasa) he will very skillfully muffle the drums. Whether the Guru writes long poems or short poems, epics or prayer-sermons, his skill as a fact, the Guru's poetry is a real beauty and a 'joy' for ever more so because it comes straight from the spring-board of heart. Wrapt in the holy sentiment of love, it enraptures all those who only come to study it.

**Reference**

1. C.H. Leohin (trans) The Granth of the Tenth Guru, p. 45.

2, 3, 4, 5. C.H. Leohlin : The Granth of Sri Guru Gobind Singh and the Khalsa Brotherhood.

*Conti....*








1) ਸ੍ਰੀ ਗੁਰੂ ਰਾਮਦਾਸ ਜੀ ਦੇ ਪ੍ਰਕਾਸ਼ ਗੁਰਪੁਰਬ ਨੂੰ ਸਮਰਪਿਤ ਕਰਵਾਏ ਗਏ ਰਾਗ ਦਰਬਾਰ ਸਮੇਂ ਸ਼ਾਮਲ ਸਿੰਘ ਸਾਹਿਬਾਨ, ਸ਼੍ਰੋਮਣੀ ਕਮੇਟੀ ਪ੍ਰਧਾਨ ਭਾਈ ਗੋਬਿੰਦ ਸਿੰਘ ਲੌਂਗੋਵਾਲ, ਮੈਂਬਰਾਨ ਅਤੇ ਪ੍ਰਮੁੱਖ ਪੰਥਕ ਸ਼ਖਸੀਅਤਾਂ।

2) ਸ੍ਰੀ ਗੁਰੂ ਰਾਮਦਾਸ ਜੀ ਦੇ ਪ੍ਰਕਾਸ਼ ਗੁਰਪੁਰਬ ਸਮੇਂ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਵਿਖੇ ਦਰਸ਼ਨ ਕਰਨ ਪੁੱਜੇ ਸ਼੍ਰੋਮਣੀ ਕਮੇਟੀ ਦੇ ਪ੍ਰਧਾਨ ਭਾਈ ਗੋਬਿੰਦ ਸਿੰਘ ਲੌਂਗੋਵਾਲ ਨੂੰ ਸਿਰੋਪਾਓ ਬਖਸ਼ਿਸ਼ ਕਰਦੇ ਹੋਏ ਸਿੰਘ ਸਾਹਿਬ ਗਿਆਨੀ ਜਗਤਾਰ ਸਿੰਘ ਮੁੱਖ ਗ੍ਰੰਥੀ।

3) ਸ੍ਰੀ ਗੁਰੂ ਰਾਮਦਾਸ ਜੀ ਦੇ ਪ੍ਰਕਾਸ਼ ਗੁਰਪੁਰਬ ਨੂੰ ਸਮਰਪਿਤ ਗੁਰਦੁਆਰਾ ਸ੍ਰੀ ਮੰਜੀ ਸਾਹਿਬ ਦੀਵਾਨ ਹਾਲ ਵਿਖੇ ਸ੍ਰੀ ਅਖੰਡਪਾਠ ਸਾਹਿਬ ਦੇ ਭੋਗ ਉਪਰੰਤ ਸ਼੍ਰੋਮਣੀ ਕਮੇਟੀ ਪ੍ਰਧਾਨ ਭਾਈ ਗੋਬਿੰਦ ਸਿੰਘ ਲੌਂਗੋਵਾਲ ਨੂੰ ਸਿਰੋਪਾਓ ਨਾਲ ਸਨਮਾਨਿਤ ਕਰਦੇ ਹੋਏ ਸ਼੍ਰੋਮਣੀ ਕਮੇਟੀ ਦੇ ਮੈਂਬਰਾਨ, ਅਧਿਕਾਰੀ ਤੇ ਮੈਨੇਜਰ।

Regd. with the Registrar of Newspapers of India at No. 88/57.
Postal Registration No. ASR/0323/2018-20
Without Pre-payment of Postage under License No. PB/R-002/2018-20 Valid upto 31-12-2020

# Monthly GURDWARA GAZETTE November 2020

Shiromani Gurdwara Parbandhak Committee, Sri Amritsar.



ਮੁੱਖ ਦਫਤਰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ
ਤੇਜਾ ਸਿੰਘ ਸਮੁੰਦਰੀ ਹਾਲ ਸ੍ਰੀ ਅੰਮ੍ਰਿਤਸਰ

Owner: Shiromani Gurdwara Parbandhak Committee, Sri Amritsar, Publisher & Printer : Manjit Singh, Printed at Golden Offset Press, Gurdwara Ramsar Sahib, Sri Amritsar, Published from SGPC office, Teja Singh Samundri hall, Sri Amritsar. Editor: Manjit Singh.

Date: 16-11-2020